

ੴ ਸਤਿਗੁਰ ਪ੍ਰਸਾਦਿ ॥



# ਗੁਰ ਕਾ ਸ਼ਬਦ

ਲੇਖਕ

ਗਿਆਨੀ ਕਰਨੈਲ ਸਿੰਘ ਗਰੀਬ



ਪ੍ਰਕਾਸ਼ਕ

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ ।

*Guru Ka Shabad*

by

Giani Karnail Singh Gareeb

ISBN : 81-7601-524-5

ਪਹਿਲੀ ਐਡੀਸ਼ਨ ਅਗਸਤ 2002

ਭੇਟਾ : 80-00



ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ : (0183) 542346, 547974, 557973

ਫੈਕਸ : (0183) 557973

Email : csjs@jla.vsnl.net.in

Visit our Website : www.csjs.com

(Printed in India)

*ਪ੍ਰਿੰਟਰ :* ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ । ਫ਼ੋਨ : 705003, 395774

# ਤਤਕਰਾ


1. ਗੁਰੂ ਕਾ ਸ਼ਬਦ ਕੀ ਹੈ ? 5

2. ਨਿਰਗੁਣ ਤੇ ਸਰਗੁਣ ਵਿਚ ਅੰਤਰ 22

3. ਮਨੋਰਥ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ? 36

4. ਗੁਰੂ ਨਾਲ ਕਿਸ ਤਰ੍ਹਾਂ ਜੁੜਿਆ ਜਾਵੇ ? 51

5. ਸੱਚੀ ਇੱਜ਼ਤ ਕਿਥੋਂ ਮਿਲਦੀ ਹੈ ? 68

6. ਗੁਰੂ ਦਾ ਨਾਮ ਰੋਗਾਂ ਦਾ ਇਲਾਜ ਹੈ 86

7. ਦੁਰਗੰਧੀ ਅਤੇ ਸੁਗੰਧੀ ਵਿਚ ਕੀ ਅੰਤਰ ਹੈ ? 103

8. ਸਚਿਆਰ ਅਤੇ ਕਠੋਰ ਚਿੱਤ ਸਿੱਖ ਵਿਚ ਕੀ ਅੰਤਰ ਹੈ ? 118

9. ਸਵਾਲ ਜਵਾਬ 129

# ਗੁਰੂ ਕਾ ਸ਼ਬਦ ਕੀ ਹੈ ?

*ਬੇਸੁਮਾਰ ਅਥਾਹ ਅਗਨਤ ਅਤੋਲੈ॥*
*ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥* (ਪੰਨਾ ੨੯੨)

ਸਤਿਗੁਰੂ ਦੀ ਅਪਰੰਪਾਰ ਬਖਸ਼ਿਸ਼ ਹੈ, ਰਹਿਮਤ ਭਰੀ ਨਿਗਾਹ ਹੈ । ਜੋ ਗੁਰੂ ਦੀ ਹਜ਼ੂਰੀ ਵਿਚ ਇਤਨਾ ਪ੍ਰਕਾਸ਼ ਹੈ। ਕੀਰਤਨ ਦੁਆਰਾ ਮਹਾਂਪੁਰਖਾਂ ਦੀ ਰਸਨਾ ਤੋਂ ਮੰਤਰ ਮੁਗਧ ਹੋਏ ਹੋ । ਮਨ ਜੋੜੋ, ਔਰ ਹੁਕਮ ਹੋਇਆ ਹੈ :

*ਗਿਆਨ ਅੰਜਨੁ ਗੁਰਿ ਦੀਆ*
*ਅਗਿਆਨ ਅੰਧੇਰ ਬਿਨਾਸੁ ॥* (ਪੰਨਾ ੨੯੩)

ਇਸ ਪੰਕਤੀ ਦੀ ਵਿਚਾਰ ਸਰਵਨ ਕਰੋ :

*ਸਤਿਗੁਰ ਸਬਦਿ ਉਜਾਰੋ ਦੀਪਾ॥*
*ਬਿਨਸਿਓ ਅੰਧਕਾਰ ਤਿਹ ਮੰਦਰਿ*
*ਰਤਨ ਕੋਠੜੀ ਖੁਲ੍ਹੀ ਅਨੂਪਾ॥* (ਪੰਨਾ ੮੨੧)

ਸਤਿਗੁਰ ਦਾ ਸ਼ਬਦ ਦੀਪ ਹੈ। ਔਰ ਇਹ ਉਹ ਦੀਪ ਨਹੀਂ ਜੋ ਬੁਝਿਆ ਹੋਇਆ ਹੈ ਅਤੇ ਜੋ ਬੁਝਿਆ ਹੋਇਆ ਦੀਵਾ ਹੋਵੇ, ਉਹ ਦੀਪ ਹੁੰਦਾ ਹੈ। ਉਜਾਰੋ ਦੀਪਾ, ਅਰਥਾਤ ਜਿਸ ਦਾ ਬਹੁਤ ਪ੍ਰਕਾਸ਼ ਹੈ, ਜਿਸ ਦੀ ਬੜੀ ਲਾਈਟ ਹੈ, ਇਹ ਸਤਿਗੁਰ ਸ਼ਬਦ ਹੈ। ਗੱਲ ਸਮਝਣਾ, ਗੱਲ ਸ਼ਬਦ ਦੀ ਹੋਣ ਲੱਗੀ ਹੈ। ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਆਪਣੇ ਜੀਵਨ ਦੇ ਅੰਦਰ ਭਾਈ ਸਾਹਿਬ ਭਾਈ ਨੰਦ ਲਾਲ ਨਾਲ ਜੋ ਬਚਨ ਕੀਤੇ, ਉਹਨੂੰ ਕਹਿੰਦੇ ਨੇ ਪ੍ਰਸ਼ਨ-ਉੱਤਰੀ ਔਰ ਪ੍ਰਸ਼ਨ ਉੱਤਰੀ ਦੇ ਅੰਦਰ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਜਿਹੜੇ ਬਚਨ ਨੇ, ਉਹਨਾਂ ਨੂੰ ਸੰਭਾਲਿਆ ਭਾਈ ਨੰਦ ਲਾਲ ਨੇ ! ਔਰ ਭਾਈ ਨੰਦ ਲਾਲ ਨੂੰ ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਗੱਲ ਸਮਝਾਈ ਬਹੁਤ ਗਜ਼ਬ ਦੀ :

*ਤੀਨ ਰੂਪ ਹੈਂ ਮੋਹਿ ਕੇ,*
*ਸੁਣਹੁ ਨੰਦ ਚਿੱਤ ਲਾਏ।*

*ਨਿਰਗੁਣ ਸਰਗੁਣ ਗੁਰ ਸ਼ਬਦ*
*ਕਹੌਂ ਤੋਹਿ ਸਮਝਾਏ ।*

ਐ ਨੰਦ ਲਾਲ ! ਮੇਰੇ ਤਿੰਨ ਰੂਪ ਨੇ : ਇਕ ਮੇਰਾ ਰੂਪ ਹੈ ਨਿਰਗੁਣ (Invisible) ਅਦਿੱਖ ਅਰਥਾਤ ਜੋ ਅੱਖਾਂ ਨਾਲ ਦੇਖਿਆ ਨਹੀਂ ਜਾ ਸਕਦਾ। ਔਰ ਮੇਰਾ ਇਕ ਦੂਜਾ ਰੂਪ ਹੈ ਸਰਗੁਣ ਪਰ ਸਰਗੁਣ ਰੂਪ ਜੋ ਮੇਰਾ ਹੈ, ਉਹ ਮੈਂ ਆਪਣੇ ਖਾਲਸੇ ਵਿਚ ਵਿਦਮਾਨ ਕਰ ਦਿੱਤਾ ਹੈ। ਇਹ ਮੇਰਾ ਬਾਹਰੀ ਰੂਪ ਹੈ ਅਰਥਾਤ ਸਰਗੁਣ ਰੂਪ ਹੈ । ਲੇਕਿਨ ਇਕ ਮੇਰਾ ਤੀਜਾ ਰੂਪ ਹੈ, ਉਹ ਤੀਜਾ ਰੂਪ ਹੈ **ਗੁਰ-ਸ਼ਬਦ** ਅਰਥਾਤ ਗੁਰੂ ਦਾ ਸ਼ਬਦ ਔਰ ਤੁਸੀਂ ਸਮਝ ਸਕਦੇ ਹੋ ਇਸ ਗੱਲ ਨੂੰ, ਕਿ ਜਦ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਗੁਰ-ਸ਼ਬਦ ਦੀ ਗੱਲ ਕਹੀ ਹੋਵੇਗੀ, ਉਦੋਂ ਸੁਭਾਵਿਕ ਆਪ ਨੇ ਇਹ ਗੱਲ ਨਹੀਂ ਕੀਤੀ। ਗੁਰੂ ਦਾ ਸ਼ਬਦ ਤੇ ਫਿਰ ਗੁਰੂ ਦਾ ਸ਼ਬਦ ਕਿਹੜਾ ਹੋਏਗਾ ? ਕਿਉਂਕਿ ਅਸੀਂ ਤੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਹੋਏ ਸ਼ਬਦਾਂ ਨੂੰ ਹੀ ਮੰਨ ਕੇ ਚੱਲ ਰਹੇ ਹਾਂ! ਜਦ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ—ਮੇਰਾ ਵੀ ਸ਼ਬਦ ਗੁਰੂ ਹੈ। ਜਦ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਐਸੇ ਬਚਨ ਵੀ ਕਿ ਮੇਰਾ ਸ਼ਬਦ ਵੀ ਗੁਰੂ ਹੈ ਤਾਂ ਫਿਰ ਉਦੋਂ ਗੁਰੂ ਸ਼ਬਦ ਕਿਹੜਾ ਸੀ ? ਦਰਅਸਲ ਸ਼ਬਦ ਨੂੰ ਦੋ ਤਰੀਕਿਆਂ ਨਾਲ ਸਮਝਿਆ ਜਾ ਸਕਦਾ ਹੈ । ਇਕ ਸ਼ਬਦ ਦੀ ਪੰਕਤੀ ਹੈ ਇਕ ਵਾਕ, ਪਰ ਵਾਕ ਇਹ ਹੈ :

*ਚਿੜੀ ਚੁਹਕੀ ਪਹੁ ਫੁਟੀ*
*ਵਗਨਿ ਬਹੁਤੁ ਤਰੰਗ ॥* *(ਪੰਨਾ ੩੧੯)*

ਬੱਸ ਇਕ ਵਾਕ ਹੈ । ਪਰ ਇਕ ਪੰਕਤੀ ਵਿਚ ਦੋ ਸੰਕੇਤ ਦਿੱਤੇ ਨੇ ਸ਼ਬਦ ਦੀ ਵਿਆਖਿਆ ਦੇ । ਪਾਤਿਸ਼ਾਹ ਕਹਿੰਦੇ ਨੇ ਚਿੜੀ ਚੁਹਕੀ ! ਜਦ ਚਿੜੀ ਚੂੰ-ਚੂੰ ਕਰੇ, ਜਦ ਚਿੜੀ ਬੋਲੇ ਤੇ ਫਿਰ ਸੁਣਦੇ ਕੌਣ ਨੇ ? ਕੰਨ! ਕੰਨ ਸੁਣਦੇ ਨੇ। ਜਿਵੇਂ ਹੁਣ ਸ਼ਬਦ ਬੋਲੇ ਜਾ ਰਹੇ ਨੇ । ਤੁਹਾਡੇ ਕੰਨ ਸੁਣਦੇ ਨੇ ! ਇਹ ਵੀ ਸ਼ਬਦ ਹੈ । ਲੇਕਿਨ ਵਗਨਿ ਬਹੁਤੁ ਤਰੰਗ ਇਕੋ ਪੰਕਤੀ ਵਿਚ ਇਕ ਦੂਜਾ ਭਾਵ ਦਿੱਤਾ ਕਿ ਕੁਝ ਤਰੰਗਾਂ ਵੀ ਦਿਖਾਈ ਦਿੱਤੀਆਂ। ਹੁਣ ਤਰੰਗਾਂ ਨੂੰ ਕੰਨਾਂ ਨੇ ਨਹੀਂ ਸੁਣਿਆ, ਕੰਨਾਂ ਨੇ ਨਹੀਂ ਦੇਖਿਆ, ਪਰ ਦੇਖਿਆ ਕਿਸ ਨੇ ਹੈ ? ਅੱਖਾਂ ਨੇ । ਦਰਅਸਲ ਜੋ ਸ਼ਬਦ ਹੈ, ਇਹ ਕੰਨਾਂ ਨਾਲ ਵੀ ਸੁਣਿਆ ਜਾਂਦਾ ਹੈ ਅਤੇ ਅੱਖਾਂ ਦੀ ਜੋਤ ਨਾਲ ਦੇਖਿਆ ਵੀ

ਜਾ ਸਕਦਾ ਹੈ। ਦੇਖਿਆ ਕਿਸ ਢੰਗ ਨਾਲ ਜਾਂਦਾ ਹੈ ? ਇਸ ਕਰਕੇ ਮੈਂ ਇਥੋਂ ਸ਼ੁਰੂਆਤ ਕੀਤੀ ਹੈ:

*ਸਤਿਗੁਰ ਸਬਦਿ ਉਜਾਰੋ ਦੀਪਾ ॥* *(ਪੰਨਾ ੮੨੧)*

ਦੀਪ ਦੇਖਿਆ ਜਾ ਸਕਦਾ ਹੈ, ਪਰ ਦੀਪ ਸੁਣਿਆ ਨਹੀਂ ਜਾ ਸਕਦਾ! ਸ਼ਬਦ ਕਦੋਂ ਤੋਂ ਹੈ ? ਕੁਝ ਲੋਕਾਂ ਦਾ ਖਿਆਲ ਹੈ ਕਿ ਸ਼ਬਦ ਤੇ ਵਿਅਕਤੀ ਨੇ ਬਣਾਇਆ ਹੈ, ਕਿਉਂਕਿ ਬੋਲੀ, ਭਾਸ਼ਾ, ਸਮੁੱਚੇ ਜਗਤ ਦੇ ਵਿਅਕਤੀਆਂ ਨੇ ਬਣਾਈ, ਸਿਆਣੇ ਵਿਅਕਤੀਆਂ ਨੇ ਬਣਾਈ ਪਰ ਜਿਹੜੇ ਦਾਰਸ਼ਨਿਕ ਵਿਅਕਤੀ ਨੇ, ਬੜੇ-ਬੜੇ ਸਾਇੰਟਿਸਟਾਂ ਨੂੰ ਮੈਂ ਪੜ੍ਹਿਆ ਹੈ ਅਤੇ ਮੇਰੀ ਆਪਣੀ ਸੁਰਤ ਬਹੁਤ ਜ਼ਿਆਦਾ ਆ ਗਈ, ਇਸ ਪਾਸੇ ਕੇਂਦਰਿਤ ਹੋ ਗਈ ਕਿ ਮਨਾ! ਸ਼ਬਦ ਕੀ ਹੈ ? ਕਿਉਂਕਿ ਅਸੀਂ ਤੇ ਬਚਪਨ ਤੋਂ ਜਿਉਂ ਗੁਰਮਤਿ ਦੀ ਪੜ੍ਹਾਈ ਕੀਤੀ, ਵਿਦਿਆਲਿਆਂ 'ਚੋਂ ਪੜ੍ਹ ਗਏ, ਮਿਸ਼ਨਰੀ ਕਾਲਜ ਤੋਂ ਪੜ੍ਹ ਗਏ। ਔਰ Correspondice ਦੁਆਰਾ World-wide ਦੁਨੀਆਂ ਦੇ ਧਰਮਾਂ ਦੀ ਤਮਾਮ Comparitive ਪੜ੍ਹਾਈ ਵੀ ਹੋ ਗਈ। ਫਿਰ ਵੀ ਸਮਝ ਨਾ ਆਇਆ ਕਿ ਸ਼ਬਦ ਕੀ ਹੈ ? ਯਕੀਨ ਜਾਣਨਾ ਅਸੀਂ ਤੇ ਸ਼ਬਦ ਪੜ੍ਹ ਲਈਏ ਤੇ ਸੋਚਦੇ ਹਾਂ ਕਿ ਪਤਾ ਚੱਲ ਗਿਆ। ਲੇਕਿਨ ਸ਼ਬਦ ਇਕ ਬਹੁਤ ਗਹਿਰਾ ਪ੍ਰਕਾਸ਼ ਹੈ। ਪਰ ਉਹ ਪ੍ਰਕਾਸ਼ ਜਿਸ ਤੋਂ ਤੁਸੀਂ ਨਹੀਂ ਬਣੇ, ਲੇਕਿਨ ਇਹ ਤਾਰਾ-ਮੰਡਲ ਵੀ ਇਸ ਤੋਂ ਹੀ ਬਣਿਆ। ਪੂਰਾ ਬ੍ਰਹਿਮੰਡ ਵੀ ਸ਼ਬਦ ਤੋਂ ਹੀ ਪੈਦਾ ਹੋਇਆ। ਸਮੁੱਚੇ ਜਗਤ ਦੀ ਜਿਤਨੀ ਵੀ Creation ਔਰ ਸਮੁੱਚੇ Whole-world glaxy whole universe ਦੇ ਅੰਦਰ there are thousand-thousand glaxies. ਜਿਸ ਨੂੰ ਅਸੀਂ ਬ੍ਰਹਿਮੰਡ ਕਹਿੰਦੇ ਹਾਂ। ਅਸੀਂ ਤੇ ਇਕ ਬ੍ਰਹਿਮੰਡ ਦੀ ਗੱਲ ਕਰ ਰਹੇ ਹਾਂ ਕਿ ਇਕ ਚੰਦਰਮਾ ਹੈ ਇਸ ਬ੍ਰਹਿਮੰਡ ਦਾ ਤੇ ਇਕ ਸੂਰਜ ਹੈ ਇਸ ਬ੍ਰਹਿਮੰਡ ਦਾ ਔਰ ਤੁਹਾਨੂੰ ਪਤਾ ਹੋਵੇਗਾ ਕਿ ਦੁਨੀਆਂ ਦੇ ਅੰਦਰ ਐਸੇ-ਐਸੇ ਵੀ ਬ੍ਰਹਿਮੰਡ ਨੇ ਜੋ ਕਿ ਇਸ ਪੁਲਾੜ ਦੇ ਅੰਦਰ, ਇਸ ਯੂਨੀਵਰਸ ਦੇ ਅੰਦਰ ਇਕ-ਇਕ ਗਲੈਕਸੀ ਵਿਚ ਦਸ-ਦਸ ਸੂਰਜ ਵੀ ਨੇ ਔਰ ਵੀਹ-ਵੀਹ ਚੰਦਰਮਾ ਵੀ ਨੇ ! ਹਾਲੇ ਵੀ ਇਸ ਪੁਲਾੜ ਦੇ ਅੰਦਰ ਕੁਝ ਐਸੇ ਤਾਰੇ ਹਨ ਜਿਨ੍ਹਾਂ ਦੀ ਰੌਸ਼ਨੀ ਚਲੀ ਹੋਈ ਹੈ ਲੱਖਾਂ ਸਾਲਾਂ ਤੋਂ, ਕਰੋੜਾਂ ਸਾਲਾਂ ਤੋਂ, ਪਰ ਹਾਲੇ ਤਕ ਜ਼ਮੀਨ 'ਤੇ ਨਹੀਂ ਪਹੁੰਚੀ! ਲੇਕਿਨ ਸਾਡੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਫੈਸਲਾ ਹੈ ਕਿ ਇਸ ਸਾਰੇ ਯੂਨੀਵਰਸ ਦੀ ਸਿਰਜਣਾ ਵੀ ਸ਼ਬਦ ਤੋਂ ਹੀ ਹੋਈ ਹੈ। ਉਹ ਸ਼ਬਦ

ਕੀ ਹੈ ? Invisible ਅਰਥਾਤ ਜੋ ਦੇਖਿਆ ਨਹੀਂ ਜਾ ਸਕਦਾ:

*ਉਤਪਤਿ ਪਰਲਉ ਸਬਦੇ ਹੋਵੈ ॥*
*ਸਬਦੇ ਹੀ ਫਿਰਿ ਓਪਤਿ ਹੋਵੈ ॥* *(ਪੰਨਾ ੧੧੭)*

ਇਹ ਜਿਤਨਾ ਪਸਾਰਾ ਹੈ ਇਸ ਬ੍ਰਹਿਮੰਡ ਦਾ, ਇਹ ਕਈ ਵਾਰੀ ਬਣਿਆ ਤੇ ਕਈ ਵਾਰੀ ਢੱਠਿਆ। ਲੇਕਿਨ ਇਸ ਦੀ ਸ਼ੁਰੂਆਤ ਵੀ ਹੋਈ ਸ਼ਬਦ ਤੋਂ! ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਪ੍ਰਮਾਤਮਾ ਆਪ ਸ਼ਬਦ ਦੇ ਰੂਪ ਵਿਚ ਇਸ ਵਕਤ ਤੁਹਾਡੇ ਵਿਚ ਹੈ। ਲੇਕਿਨ ਦੇਖਣ ਦੀ ਸ਼ਕਤੀ ਚਾਹੀਦੀ ਹੈ। ਗੁਰੂ ਸਾਹਿਬ ਨੇ ਐਸਾ ਫੁਰਮਾਨ ਕਰ ਦਿੱਤਾ ਕਿ ਸ਼ਬਦ ਵਿਦਮਾਨ ਹੈ, ਸ਼ਬਦ ਪ੍ਰਕਾਸ਼ ਰੂਪ ਵਿਚ ਹੈ। ਸ਼ਬਦ ਨੂੰ ਸੁਣਨਾ ਹੀ ਨਹੀਂ, ਸ਼ਬਦ ਨੂੰ ਦੇਖਣਾ ਵੀ ਹੈ ਇਹਨਾਂ ਨੇਤਰਾਂ ਨਾਲ। ਅਸੀਂ ਨੇਤਰਾਂ ਨਾਲ ਗੁਰਬਾਣੀ ਪੜ੍ਹ ਲੈਂਦੇ ਹਾਂ, ਨੇਤਰਾਂ ਨਾਲ ਅਕਸਰ ਜੋੜ ਲੈਂਦੇ ਹਾਂ ਔਰ ਅਸੀਂ ਨੇਤਰਾਂ ਨਾਲ ਵੀ ਸ਼ਬਦ ਪੜ੍ਹ ਲੈਂਦੇ ਹਾਂ, ਪਰ ਨੇਤਰਾਂ ਨਾਲ ਸ਼ਬਦ ਦੇ ਦਰਸ਼ਨ ਸ਼ਾਇਦ ਕਿਸੇ ਨੂੰ ਹੋਏ ਹੋਣ! ਪਰ ਜਿਸ ਨੂੰ ਹੋਏ ਨੇ ਉਹ ਫਿਰ ਪੂਜਣ ਦੇ ਯੋਗ ਹੈ। ਉਸ ਦੇ ਚਰਨੀਂ ਹੱਥ ਲਾ ਦੇਣਾ ਚਾਹੀਦਾ ਹੈ। ਬਾਬਾ ਨੰਦ ਸਿੰਘ ਜੀ ਮਹਾਂਪੁਰਖਾਂ ਦਾ ਜ਼ਿਕਰ ਚਲ ਰਿਹਾ ਸੀ ਔਰ ਅਸੀਂ ਇਹ ਗੱਲ ਕਰ ਸਕਦੇ ਹਾਂ ਪਰ ਬਾਬਾ ਨੰਦ ਸਿੰਘ ਜੈਸੀ ਉੱਚੀ ਸੁਰਤ ਕਰਨੀ, ਇਹ ਨਿਹਾਇਤ ਹੀ ਮੁਸ਼ਕਿਲ ਹੈ। ਹਰ ਬੰਦੇ ਦੀ ਵੱਸ ਦੀ ਗੱਲ ਨਹੀਂ। ਕੌਣ ਬਣੇਗਾ ਬਾਬਾ ਨੰਦ ਸਿੰਘ! ਸਾਰੀ ਜ਼ਿੰਦਗੀ ਸ਼ਬਦ ਦੇ ਲੜ ਲੱਗ ਕੇ ਗੁਜ਼ਾਰੀ। ਜਿਥੇ ਵੀ ਗਏ ਆਪਣੇ ਹੱਥਾਂ ਨਾਲ ਕੁਟੀਆ ਬਣਾਈ, ਆਪਣੇ ਹੱਥਾਂ ਨਾਲ ਹੀ ਕੁੱਲੀ ਬਣਾਈ, ਕੱਖ-ਕਾਨਿਆਂ ਨੂੰ ਇਕੱਠਿਆਂ ਕਰਕੇ, ਜਦ ਜਾਣ ਲੱਗੇ ਤੇ ਆਖਿਆ ਆਪਣੇ ਚੇਲਿਆਂ ਨੂੰ ਕਿ ਹੁਣੇ ਹੀ ਅੱਗ ਲਾ ਦਿਉ, ਸਾੜ ਦਿਉ! ਔਰ ਚੇਲਿਆਂ ਨੇ ਪੁੱਛ ਲੈਣਾ ਕਿ ਬਾਬਾ ਜੀ! ਬੜੀ ਮਿਹਨਤ ਨਾਲ ਕੁੱਲੀ ਬਣਾਈ ਹੈ, ਕੋਈ ਆ ਕੇ ਰੈਣ-ਬਸੇਰਾ ਕਰ ਲਏਗਾ! ਕੋਈ ਰੁਕ ਜਾਇਆ ਕਰੇਗਾ ਇਥੇ, ਤੇ ਸੰਤ ਬਾਬਾ ਨੰਦ ਸਿੰਘ ਜੀ ਨੇ ਕਹਿਣਾ ਕਿ ਜਿਹੜਾ ਇਸ ਕੁੱਲੀ ਵਿਚ ਆ ਕੇ ਰਹਿਣ ਲੱਗੇ ਤੇ ਆਪਣਾ ਡੇਰਾ ਜਮਾ ਕੇ ਇਹ ਨਾ ਆਖੇ ਕਿ ਮੈਂ ਨੰਦ ਸਿੰਘ ਦਾ ਪੈਰੋਕਾਰ ਹਾਂ, ਇਹ ਨਾ ਕੋਈ ਆਖੇ, ਇਸ ਕਰਕੇ ਕੁੱਲੀ ਨੂੰ ਅੱਗ ਲਾ ਕੇ ਜਾਣਾ। ਇਸ ਕਰਕੇ ਮਹਾਰਾਜ ਆਖਦੇ ਨੇ:

*ਸਤਿਗੁਰ ਨੋ ਸਭੁ ਕੋ ਵੇਖਦਾ*

*ਜੇਤਾ ਜਗਤੁ ਸੰਸਾਰੁ ॥*
*ਡਿਠੈ ਮੁਕਤਿ ਨ ਹੋਵਈ*
*ਜਿਚਰੁ ਸਬਦਿ ਨ ਕਰੇ ਵੀਚਾਰੁ ॥* *(ਪੰਨਾ ੫੯੪)*

ਗੱਲ ਸ਼ਬਦ ਦੀ ਹੈ। ਜਦੋਂ ਤੱਕ ਸ਼ਬਦ ਦੀ ਵਿਚਾਰ ਨਹੀਂ ਹੈ, ਉਦੋਂ ਤੱਕ ਜ਼ਿੰਦਗੀ ਦਾ ਪਤਾ ਹੀ ਨਹੀਂ ਚਲਦਾ ਕਿ ਅਸੀਂ ਕਿਥੇ ਘੁੰਮ ਰਹੇ ਹਾਂ ? ਸੁਮੇਰ ਪਰਬਤ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸਵਾਲ ਕੀਤਾ ਸਿਧਾਂ ਨੇ ! ਔਰ ਸਵਾਲ ਇਹ ਸੀ ਕਿ ਬਾਬਾ ਨਾਨਕ ਜੀ ਮਹਾਰਾਜ ! ਇਕ ਸ਼ਬਦ ਤੇ ਤੁਹਾਡੇ ਮੁਖਾਰਬਿੰਦ 'ਚੋਂ ਨਿਕਲ ਰਹੇ ਨੇ। ਜੋ ਅਸੀਂ ਸੁਣਦੇ ਹਾਂ ਔਰ ਜਿਨ੍ਹਾਂ ਸ਼ਬਦਾਂ ਨੂੰ ਸੁਣ ਕੇ ਸਾਡੇ ਸਾਰਿਆਂ ਦੀ ਆਤਮਾ ਨਿਹਾਲ ਹੋ ਜਾਂਦੀ ਹੈ। ਪਰ ਮਹਾਰਾਜ ਇਹ ਦੱਸੋ ਕਿ :

*ਸੋ ਸਬਦ ਕਾ ਕਹਾ ਵਾਸੁ ਕਥੀਅਲੇ*
*ਜਿਤੁ ਤਰੀਐ ਭਵਜਲੁ ਸੰਸਾਰੋ ॥*

ਅਰਥਾਤ—ਉਸ ਸ਼ਬਦ ਦੀ ਥਾਂ ਕਿਥੇ ਹੈ ? ਉਸ ਸ਼ਬਦ ਦਾ ਨਿਵਾਸ ਕਿਥੇ ਹੈ ? ਉਸ ਸ਼ਬਦ ਦੀ ਜਗ੍ਹਾ ਕਿਥੇ ਹੈ ? ਜਿਸ ਸ਼ਬਦ ਦੇ ਨਾਲ ਜੁੜ ਕੇ ਸਾਰਾ ਸੰਸਾਰ ਭਉਜਲ ਪਾਰ ਹੋ ਸਕਦਾ ਹੈ। ਤਾਂ ਮਹਾਰਾਜ ਨੇ ਦਰਸ਼ਨ ਕਰਾਇਆ ਉਸ ਸ਼ਬਦ ਦਾ :

*ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ,*
*ਜਹ ਦੇਖਾ ਤਹ ਸੋਈ ॥* *(ਪੰਨਾ ੯੪੪)*

ਸਾਨੂੰ ਤੇ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਹੀ ਦਿਸਦਾ ਹੈ ਤੇ ਗੁਰੂ ਨਾਨਕ ਸਾਹਿਬ ਆਖਣ ਲੱਗੇ—ਮੈਂ ਤੇ ਜਿਸ ਪਾਸੇ ਨਜ਼ਰ ਮਾਰਦਾ ਹਾਂ, ਮੈਨੂੰ ਤਾਂ ਸ਼ਬਦ ਤੋਂ ਸਿਵਾਏ ਕੁਝ ਨਜ਼ਰ ਨਹੀਂ ਆਉਂਦਾ। ਸ਼ਬਦ ਗੁੰਜਾਰ ਹੈ, ਸ਼ਬਦ ਇਕ ਆਹਤ ਹੈ, ਸ਼ਬਦ ਇਕ ਅਨਾਹਤ ਧੁਨੀ ਵੀ ਹੈ। ਲੇਕਿਨ ਆਹਤ ਔਰ ਅਨਾਹਤ ਦੇ ਭੇਦ ਨੂੰ ਵੀ ਸਮਝਣਾ ਚਾਹੀਦਾ ਹੈ। ਇਕ ਆਵਾਜ਼ ਤਾੜੀਆਂ ਦੇ ਜੁੜਨ ਨਾਲ ਆਉਂਦੀ ਹੈ। ਇਕ ਆਵਾਜ਼ ਸਾਡੇ Vocal Point ਦੇ ਠਰਠਰਾਉਣ ਨਾਲ ਸਾਡੀ ਜ਼ਬਾਨ ਔਰ ਸਾਡੇ ਲਬਾਂ ਦੇ ਖੁੱਲ੍ਹਣ ਔਰ ਜੁੜਨ ਨਾਲ ਆਉਂਦੀ ਹੈ। ਇਕ ਸ਼ਬਦ ਦੀ ਉਹ ਆਵਾਜ਼ ਹੈ, ਜਿਥੇ ਬੁਲ੍ਹ ਵੀ ਖਾਮੋਸ਼ ਹੋ ਜਾਣ, ਜਿਥੇ ਜ਼ਬਾਨ ਵੀ ਖਾਮੋਸ਼ ਹੋ ਜਾਏ, ਜਿਥੇ ਕੰਨ ਵੀ ਖਾਮੋਸ਼ ਹੋ ਜਾਣ ਅਤੇ ਅੰਦਰ ਇਕ ਗੂੰਜ ਸੁਣਾਈ ਦੇਵੇ ! ਉਸ ਨੂੰ ਕਹਿੰਦੇ ਨੇ ਸ਼ਬਦ। ਦਰਅਸਲ ਗੁਰੂਆਂ ਨੇ ਇਕ ਯਤਨ ਕੀਤਾ, ਬੜਾ ਪ੍ਰਬਲ ਯਤਨ !

ਕਿ ਸੰਸਾਰ ਦੀ ਸਮਝ ਇਤਨੀ ਬਰੀਕ ਨਹੀਂ ਸੀ। ਵਿਅਕਤੀ ਦੀ ਸਮਝ ਇਤਨੀ ਬਰੀਕ ਨਹੀਂ ਸੀ। ਅੱਜ ਦਾ ਬੰਦਾ ਤੇ ਬੜਾ ਬਰੀਕ ਹੋ ਗਿਆ ਹੈ, ਚੰਗੀ ਗੱਲ ਹੈ ਹੋਣਾ ਚਾਹੀਦਾ ਹੈ, ਕਿਉਂਕਿ ਹੁਣ ਤੇ ਬੰਦਾ ਬੜਾ Knowlegable ਹੋ ਗਿਆ ਹੈ। ਬੜਾ ਵਿਗਿਆਨੀ ਹੋ ਗਿਆ ਹੈ, ਬੜਾ ਦਿਮਾਗੀ ਹੋ ਗਿਆ ਹੈ। ਬਹੁਤ ਗਿਆਨ ਹੈ ਅੱਜ ਦੇ ਵਿਅਕਤੀ ਕੋਲ! ਪਰ ਤੁਹਾਨੂੰ ਪਤਾ ਹੈ ਜਦ ਡੇਢ ਤੋਂ ਢਾਈ ਸੌ ਕਰੋੜ ਸਾਲ ਪਹਿਲਾਂ ਵਿਅਕਤੀ ਹੋਏਗਾ ਤਾਂ ਉਹ ਜ਼ਮੀਨ ਤਾਂ ਹੈ ਪਰ ਉਦੋਂ ਉਸ ਦੇ ਕੋਲ ਇਤਨਾ ਦਿਮਾਗ ਨਹੀਂ ਸੀ। ਬੰਦਾ ਅੱਜ ਦੀ ਇਹ ਗੱਲ ਕਹੇਗਾ ਅਣਜਾਣਪੁਣੇ ਵਿਚ ਕਿ ਸ਼ਬਦ, ਬੋਲੀ, ਵਿਚਾਰ ਜੋ ਹੈ, ਇਸ ਨੂੰ ਬੰਦੇ ਨੇ ਬਣਾਇਆ। ਲੇਕਿਨ ਜਿਤਨੇ ਜਗਤ ਦੇ ਮਹਾਨ ਸਾਇੰਟਿਸਟ ਹੋਏ ਨੇ ਉਹ ਇਹ ਗੱਲ ਕਹਿੰਦੇ ਨੇ ਕਿ ਸ਼ਬਦ ਨੇ ਵਿਅਕਤੀ ਨੂੰ ਬਣਾਇਆ, ਸ਼ਬਦ ਨੇ ਹੀ ਵਿਅਕਤੀ ਦਾ ਦਿਮਾਗ ਵਿਕਸਿਤ ਕੀਤਾ ਔਰ ਜਿਨ੍ਹਾਂ ਨੇ ਸਾਇੰਸ ਪੜ੍ਹੀ ਹੈ, ਉਹਨਾਂ ਨੂੰ ਪਤਾ ਹੈ ਕਿ ਡੇਢ ਤੋਂ ਢਾਈ ਸੌ ਕਰੋੜ ਸਾਲ ਪਹਿਲਾਂ ਇਸ ਪ੍ਰਿਥਵੀ-ਮੰਡਲ 'ਤੇ ਜਦ ਵਿਅਕਤੀ ਸੀ, ਇਹ ਹੱਥਾਂ ਅਤੇ ਪੈਰਾਂ ਨਾਲ ਚਲਦਾ ਸੀ ਜਾਨਵਰਾਂ ਦੀ ਤਰ੍ਹਾਂ! ਉਦੋਂ ਇਸ ਕੋਲ ਇੰਨਾ ਦਿਮਾਗ ਨਹੀਂ ਸੀ। ਆਹਿਸਤਾ-ਆਹਿਸਤਾ, ਇਸ਼ਾਰਿਆਂ ਦੀ ਬੋਲੀ ਨੂੰ ਗ੍ਰਹਿਣ ਕਰਦਾ-ਕਰਦਾ, ਡੇਢ ਕਰੋੜ ਸਾਲ ਤੱਕ ਹੌਲੀ-ਹੌਲੀ ਇਹ ਆਪਣੇ ਹੱਥਾਂ ਨੂੰ ਚੁੱਕਣਾ ਸ਼ੁਰੂ ਹੋ ਗਿਆ ਔਰ ਕਹਿੰਦੇ ਜਦ ਹੱਥਾਂ ਨੂੰ ਚੁੱਕਿਆ ਤੇ ਫਿਰ ਕਹਿੰਦੇ ਨੇ ਪੰਦਰਾਂ-ਲੱਖ ਸਾਲ ਪਹਿਲਾਂ ਤੱਕ ਬੰਦੇ ਨੇ ਆਪਣੇ ਹੱਥ ਬਿਲਕੁਲ ਚੁੱਕ ਦਿੱਤੇ ਤੇ ਪੈਰਾਂ ਦੇ ਭਾਰ ਖੜਾ ਹੋ ਗਿਆ। ਕਹਿੰਦੇ ਨੇ ਜਿਉਂ-ਜਿਉਂ ਬੰਦੇ ਦਾ ਦਿਮਾਗ ਵਿਕਸਿਤ ਹੁੰਦਾ ਗਿਆ ਤਾਂ ਇਸ ਨੇ ਆਪਣੇ ਹੱਥ ਉਪਰ ਚੁੱਕਣ ਦੇ ਨਾਲ-ਨਾਲ ਗਰਦਨ ਵੀ ਸਿੱਧੀ ਕਰ ਲਈ ਤਕਰੀਬਨ ਪੰਜ ਲੱਖ ਸਾਲ ਪਹਿਲਾਂ ਔਰ ਇਕ ਲੱਖ ਸਾਲ ਪਹਿਲਾਂ ਜੈਸੇ-ਜੈਸੇ ਬੋਧ ਵਧਿਆ, ਪ੍ਰਕਾਸ਼ ਵਧਿਆ, ਇਸੇ ਤਰ੍ਹਾਂ ਇਹਦੇ ਦਿਮਾਗ ਦਾ ਸਾਈਜ਼ ਵੀ ਵਧਣਾ ਸ਼ੁਰੂ ਹੋ ਗਿਆ। ਤੁਹਾਨੂੰ ਪਤਾ ਹੈ ਢਾਈ ਕਰੋੜ ਸਾਲ ਪਹਿਲਾਂ ਸਾਇੰਟਿਸਟ ਇਹ ਮੰਨਦੇ ਸਨ ਕਿ ਜਿਹੜਾ ਸਾਡਾ ਦਿਮਾਗ ਹੈ ਨਾ, ਇਸ ਦਾ ਭਾਰ ਤਕਰੀਬਨ 300 ਤੋਂ ਲੈ ਕੇ 300 ਸੀ-ਸੀ, ਸੀ। ਲੇਕਿਨ ਅੱਜ ਦੇ ਵਿਅਕਤੀ ਦਾ ਇਹੀ ਜਦ ਸ਼ਬਦ ਦਾ ਭਾਵ, ਸ਼ਬਦ ਦੀ ਬਹੁਤ ਗਹਿਰੀ ਵਿਚਾਰ ਵਿਕਸਿਤ ਹੋਈ ਤੇ ਇਸ ਦੀ ਐਕਟੀਵਿਟੀ ਬੜੀ ਪ੍ਰਫੁੱਲਤ ਹੋਈ। ਔਰ 300 ਤੋਂ ਲੈ ਕੇ 300 ਸੀ-ਸੀ ਵਾਲਾ ਵਿਅਕਤੀ

ਦਾ ਦਿਮਾਗ 2000 ਸੀ-ਸੀ ਤੱਕ ਪਹੁੰਚ ਗਿਆ। ਔਰ ਸਾਇੰਟਿਸਟ ਇਹ ਵੀ ਮੰਨਦੇ ਨੇ ਬੰਦੇ ਦੇ ਦਿਮਾਗ ਨੂੰ ਜੋ ਵਧਾਉਣ ਦੀ ਸ਼ਕਤੀ ਹੈ, ਉਹ ਸ਼ਬਦ ਹੈ। ਉਹ ਅੱਖਰ ਨੇ, ਪਰ ਉਹ ਅੱਖਰ ਲਿਖਣ ਵਿਚ ਨਹੀਂ ਆਉਂਦੇ। ਉਹ ਸ਼ਬਦ ਬੋਲਣ ਵਿਚ ਨਹੀਂ ਆਉਂਦੇ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਿਤਨਾ ਸੰਬਾਦ ਕੀਤਾ, World wide ਜਿਥੇ ਵੀ ਉਹ ਗਏ, ਸ਼ਬਦ ਦੀ ਬਿਨਾ 'ਤੇ ਗੱਲਬਾਤ ਕੀਤੀ ਉਹਨਾਂ ਨੇ ! ਔਰ ਉਹ ਸ਼ਬਦ ਜੋ ਬੋਲੇ ਜਾ ਸਕਦੇ ਨੇ, ਥੋੜ੍ਹਾ ਜਿਹਾ ਬਰੀਕੀ ਵਾਲੇ ਪਾਸੇ ਹਟ ਕੇ ਦੂਜੇ ਪਾਸੇ ਆਉਣਾ ! ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਮੁਤੱਲਕ ਉਹਨਾਂ ਦੇ ਜੀਵਨ ਨੂੰ ਦੱਸਣ ਲਈ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਜੋ ਵਿਚਾਰ ਦਿੱਤਾ ਹੈ, ਉਹ ਇਹ :

*ਸਬਦਿ ਜਿਤੀ ਸਿਧਿ ਮੰਡਲੀ,*
*ਕੀਤੋਂ ਸੁ ਅਪਣਾ ਪੰਥੁ ਨਿਰਾਲਾ ।*

*(ਭਾਈ ਗੁਰਦਾਸ, ੧/੩੧)*

ਗੱਲ ਸ਼ਬਦ ਦੀ ਕਰ ਰਿਹਾ ਹਾਂ ! ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਸ਼ਬਦ ਦੇ ਨਾਲ ਹੀ ਜਿੱਤਿਆ। ਕਿਨ੍ਹਾਂ ਨੂੰ ? ਸੰਸਾਰ ਦੇ ਵੱਡੇ-ਵੱਡੇ ਪੰਡਿਤਾਂ ਨੂੰ, ਬੜੇ-ਬੜੇ ਇਲਮੀ ਲੋਕਾਂ ਨੂੰ, ਬੜੇ-ਬੜੇ ਦਿਮਾਗੀ ਔਰ ਦਾਰਸ਼ਨਿਕ ਵਿਅਕਤੀ ਉਹਨਾਂ ਦੇ ਸਾਹਮਣੇ ਆਏ, ਲੇਕਿਨ ਜਦ ਸ਼ਬਦ ਦੀ ਵਿਚਾਰਧਾਰਾ ਦੀ ਗੱਲ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ Logicaly ਸੈਂਟਿਫਿਕਲੀ ਕੀਤੀ। ਉਹ ਸਾਰੇ ਹੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦੇ ਮੁਰੀਦ ਬਣ ਗਏ। ਔਰ ਉਹ ਜੋ ਸਾਰਾ ਖਜ਼ਾਨਾ ਇਕੱਠਾ ਹੋਇਆ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਸ ਨੂੰ ਸੰਕਲਤ ਕੀਤਾ। ਬਾਣੀਆਂ ਉਚਾਰਨ ਵਾਲੇ ਬੜੇ-ਬੜੇ ਵਿਅਕਤੀ ਪੈਦਾ ਹੋਏ। ਤੁਹਾਨੂੰ ਪਤਾ ਹੈ ਗਿ: ਮਾਨ ਸਿੰਘ ਝੌਰ ਪੰਥ ਦੇ ਬੜੇ ਸਿਰਕੱਢ ਪ੍ਰਚਾਰਕ ਹੋ ਗੁਜ਼ਰੇ ਨੇ ! ਉਹਨਾਂ ਦੇ ਬਚਨ ਮੈਂ ਸੁਣਦਾ ਸੀ। ਉਹ ਆਖਣ ਲੱਗੇ ਕਿ ਤਰਨ ਤਾਰਨ ਦੇ ਇਲਾਕੇ ਵਿਚ ਇਕ ਬੰਦਾ ਐਸਾ ਵੀ ਹੋਇਆ ਹੈ, ਜਿਸ ਦਾ ਨਾਂ ਸੀ ਪ੍ਰਤਾਪ ਸਿੰਘ ! ਜਿਸ ਨੇ ਇਹ ਦਾਅਵਾ ਕਰ ਛੱਡਿਆ ਸੀ ਕਿ ਇਸ ਇਲਾਕੇ ਦੇ ਅੰਦਰ ਗੁਰੂ ਗ੍ਰੰਥ ਸਾਹਿਬ ਜੀ ਦਾ ਭਾਰ ਤੇ ਇਕ ਮਣ ਵੀ ਨਹੀਂ ! ਮੈਂ ਤਾਂ ਚੌਦਾਂ ਮਣਾਂ ਦਾ ਗ੍ਰੰਥ ਤਿਆਰ ਕਰਨਾ ਹੈ ! ਇਸ ਤਰ੍ਹਾਂ ਦੇ ਲੋਕੀਂ ਵੀ ਨੇ ਜਿਹੜੇ ਗੁਰੂ ਨੂੰ ਭਾਰ ਨਾਲ ਤੁਲਨਾ ਦਿੰਦੇ ਨੇ ! ਕਹਿੰਦੇ ਨੇ ਇਸ ਬੰਦੇ ਦੇ ਕੁਝ

ਪੋਥੇ ਲਿਖੇ ਹੋਏ ਮੈਂ ਪੜ੍ਹੇ ਤੇ ਜਦ ਮੈਂ ਪੜ੍ਹੇ ਉਹਨਾਂ ਵਿਚ ਇਹੀ ਲਿਖਿਆ ਹੋਇਆ ਸੀ ਕਿ ਤਰਨ ਤਾਰਨ ਤੇ ਤੁਰ ਪਿਆ ਅੰਮ੍ਰਿਤਸਰ ਵਾਲੇ ਪਾਸੇ। ਔਰ ਰਸਤੇ ਵਿਚ ਆਇਆ ਖੇਤ, ਉਗੀਆਂ ਸੀ ਮੂਲੀਆਂ ਤੇ ਪੁੱਟ ਲਈਆਂ। ਫਿਰ ਇਕ ਟਿਊਬਵੈੱਲ 'ਤੇ ਰੁਕ ਗਿਆ ਤੇ ਉਥੇ ਛਿੱਲੀਆਂ, ਕੱਟੀਆਂ, ਵੱਢੀਆਂ ਤੇ ਉਤੇ ਲੂਣ ਛਿੜਕ ਲਿਆ ਫਿਰ ਸਾਰਿਆਂ ਨੇ ਬੈਠ ਕੇ, ਹੱਸਦਿਆਂ-ਹਸਾਂਦਿਆਂ, ਖੇਡਦਿਆਂ-ਖੇਡਾਂਦਿਆਂ ਰਲ-ਮਿਲ ਕੇ ਖਾ ਲਈਆਂ ਭਾਈ! ਗਿ: ਮਾਨ ਸਿੰਘ ਝੌਰ ਆਖਣ ਲੱਗੇ—ਪ੍ਰਤਾਪ ਸਿੰਘ ! ਤੂੰ ਜੇ ਇਸ ਤਰ੍ਹਾਂ ਦਾ ਗੰ੍ਰਥ ਤਿਆਰ ਕਰਨਾ ਹੈ ਤਾਂ ਚੌਦਾਂ ਮਣਾਂ ਦਾ ਕੀ ਤੂੰ ਤੇ ਫਿਰ ਹਜ਼ਾਰਾਂ ਮਣਾਂ ਦਾ ਵੀ ਗੰ੍ਰਥ ਤਿਆਰ ਕਰ ਸਕਦਾ ਹੈਂ। ਇਹ ਕੋਈ ਗੰ੍ਰਥ ਹੈ ਤੇ ਜੋ ਗੰ੍ਰਥ ਗੁਰੂ ਦਾ ਹੈ, ਇਸ ਦੀ ਭਾਰ ਨਾਲ ਤੁਲਨਾ ਨਹੀਂ ਕਰਨੀ ਅਸੀਂ! ਗੰ੍ਰਥ ਜੋ ਹੈ, ਇਹ ਇਕ ਮਣ ਦਾ ਵੀ ਕੋਈ ਤਿਆਰ ਕਰ ਸਕਦਾ ਹੈ, ਕਾਗਜ਼ ਮੋਟਾ ਤੇ ਛੋਟਾ ਵੀ ਹੋ ਸਕਦਾ ਹੈ। ਲੇਕਿਨ ਕੀਮਤ ਬਾਣੀ ਦੀ ਹੈ, ਕੀਮਤ ਸ਼ਬਦ ਦੀ ਹੈ ! ਹੁਣ ਇਸ ਕੀਮਤ ਸ਼ਬਦ ਦਾ ਅਰਥ ਤੁਸੀਂ ਇਹ ਨਾ ਕੱਢ ਲੈਣਾ ਕਿ ਪਤਾ ਨਹੀਂ ਹਜ਼ਾਰ ਰੁਪਇਆ ਕੀਮਤ ਹੈ। ਪਤਾ ਨਹੀਂ ਕਿ ਪੰਜ ਸੌ ਰੁਪਇਆ ਕੀਮਤ ਹੈ, ਪਤਾ ਨਹੀਂ ਕਿ ਦਸ ਹਜ਼ਾਰ ਰੁਪਇਆ ਕੀਮਤ ਹੈ। ਨਹੀਂ, ਗੁਰੂ ਦੇ ਸ਼ਬਦ ਦੀ ਕੀਮਤ ਕੋਈ ਦੇ ਨਹੀਂ ਸਕਦਾ। ਗੁਰੂ ਕੇ ਸ਼ਬਦ ਦੀ ਕੀਮਤ ਕੋਈ ਲੈ ਨਹੀਂ ਸਕਦਾ। ਗੁਰੂ ਦੀ ਬਾਣੀ ਦੇ ਗੰ੍ਰਥ ਦੀ ਕੋਈ ਕੀਮਤ ਪਾ ਨਹੀਂ ਸਕਦਾ, ਕਿਉਂਕਿ ਇਹ ਅਮੁੱਲ ਹੈ :

*ਅਮੁਲ ਗੁਣ ਅਮੁਲ ਵਾਪਾਰ ॥*
*ਅਮੁਲ ਵਾਪਾਰੀਏ ਅਮੁਲ ਭੰਡਾਰ ॥* *(ਪੰਨਾ ੫)*

ਇਹ ਉਹ ਭੰਡਾਰ ਹੈ ਜਿਸ ਦੀ ਕੋਈ ਕੀਮਤ ਨਹੀਂ ! ਦੁਨੀਆਂ ਦੇ ਵਿਅਕਤੀਆਂ ਦੀ ਕੀਮਤ ਹੋ ਸਕਦੀ ਹੈ, ਦੁਨੀਆਂ ਦੀ ਜ਼ਬਾਨਾਂ ਦੀ ਕੀਮਤ ਹੋ ਸਕਦੀ ਹੈ, ਦੁਨੀਆਂ ਦੀਆਂ ਕਿਤਾਬਾਂ ਦੀ ਕੀਮਤ ਹੋ ਸਕਦੀ ਹੈ, ਦੁਨੀਆਂ ਦੇ ਗੰ੍ਰਥਾਂ ਦੀ ਕੀਮਤ ਹੋ ਸਕਦੀ ਹੈ, ਲੇਕਿਨ ਗੁਰੂ ਗੰ੍ਰਥ ਸਾਹਿਬ ਮਹਾਰਾਜ ਦੀ ਕੋਈ ਕੀਮਤ ਨਹੀਂ ਹੋ ਸਕਦੀ।

ਗੁਰੂ ਨੂੰ ਸਮਝਣ ਵਾਸਤੇ, ਸਤਿਗੁਰੂ ਨੂੰ ਦੀਪ ਦੇ ਅੱਖਰਾਂ ਵਿਚ ਸਮਝਣਾ ਪਵੇਗਾ! ਗੁਰੂ ਸ਼ਬਦ ਹੈ, ਗੁਰੂ ਪ੍ਰਕਾਸ਼ ਹੈ, ਗੁਰੂ ਨੂਰ ਹੈ, ਗੁਰੂ ਚਿਰਾਗ ਹੈ।

**ਚਾਰ ਕਿਸਮ ਦੇ ਗੁਰੂ**

ਗੁਰੂ ਚਾਰ ਕਿਸਮ ਦੇ ਹੋਏ ਨੇ, ਤੁਸੀਂ ਬੜੀ ਦਫਾ ਸੁਣਿਆ ਹੋਵੇਗਾ।

ਔਰ ਚਾਰ ਕਿਸਮਾਂ ਦੇ ਗੁਰੂਆਂ ਵਿਚੋਂ ਇਕ ਹੈ ਪਾਰਸ ਗੁਰੂ, ਇਕ ਹੈ ਭ੍ਰਿੰਗੀ ਗੁਰੂ, ਇਕ ਹੈ ਬਾਵਨ-ਚੰਦਨ ਗੁਰੂ ਔਰ ਇਕ ਹੈ ਦੀਪਕ ਗੁਰੂ। ਪਾਰਸ ਕੰਚਨ ਬਣਾ ਸਕਦਾ ਹੈ ਇਕ ਲੋਹੇ ਨੂੰ, ਲੇਕਿਨ ਪਾਰਸ ਲੋਹੇ ਨੂੰ ਪਾਰਸ ਨਹੀਂ ਬਣਾ ਸਕਦਾ। ਭ੍ਰਿੰਗੀ ਆਪਣੇ ਵਰਗਾ ਕੋਈ ਹੋਰ ਜਾਨਵਰ ਪੈਦਾ ਕਰ ਸਕਦਾ ਹੈ ਨਿੱਕਾ ਜਿਹਾ ਪੰਛੀ, ਨਿੱਕਾ ਛੋਟਾ ਬੀਜ ਜੈਸਾ, ਲੇਕਿਨ ਉਸ ਨੂੰ ਆਪਣੇ ਆਪ ਨੂੰ ਸਮਾਪਤ ਕਰਨਾ ਪੈਂਦਾ ਹੈ, ਆਪ ਖਤਮ ਹੋ ਜਾਂਦਾ ਹੈ। ਬਾਵਨ-ਚੰਦਨ ਜੋ ਹੈ ਇਹ ਬਹੁਤਿਆਂ ਨੂੰ ਖੁਸ਼ਬੂ ਦੇ ਸਕਦਾ ਹੈ, ਲੇਕਿਨ ਕਿਸੇ ਨੂੰ ਚੰਦਨ ਨਹੀਂ ਬਣਾ ਸਕਦਾ। ਦੀਪਕ ਗੁਰੂ ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਆਖਿਆ ਗਿਆ ਕਿਉਂਕਿ ਇਕ ਦੀਪ ਤੋਂ ਜੇ ਲੱਖਾਂ ਦੀਪ ਵੀ ਜਲਾ ਦੇਈਏ, ਕਰੋੜਾਂ ਦੀਪ ਵੀ ਜਲਾ ਦੇਈਏ, ਅਰਬਾਂ-ਖਰਬਾਂ ਦੀਪ ਵੀ ਜਲਾ ਦੇਈਏ ਤਾਂ ਵੀ ਇਸ ਦੀਪ ਦੀ ਰੌਸ਼ਨੀ ਘੱਟ ਨਹੀਂ ਹੋਵੇਗੀ ਔਰ ਬਾਕੀ ਦੇ ਦੀਪ ਵੀ ਉੱਤਨੀ ਹੀ ਰੌਸ਼ਨੀ ਦੇਣਗੇ:

ਇਸ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸ਼ਬਦ ਨੂੰ ਅਸੀਂ ਕਹਿੰਦੇ ਹਾਂ ਦੀਪਕ-ਗੁਰੂ ਔਰ ਇਹ ਗੱਲ ਗੁਰੂਆਂ ਨੇ ਨਿਰੀ ਆਖੀ ਨਹੀਂ, ਗੁਰੂਆਂ ਨੇ ਨਿਰੀ ਕਹੀ ਨਹੀਂ ! ਗੁਰੂ ਨਾਨਕ ਸਾਹਿਬ ਜੀ ਮਹਾਰਾਜ ਤੋਂ ਲੈ ਕੇ ਇਕ ਸੰਘਰਸ਼ ਚੱਲਿਆ ਹਿੰਦੁਸਤਾਨ ਦੇ ਅੰਦਰ ਔਰ ਵਿਸ਼ਵ ਦੇ ਅੰਦਰ Revolution ਅਰਥਾਤ ਕ੍ਰਾਂਤੀ ਲਿਆਉਣ ਵਾਸਤੇ ! ਜੇ ਬੰਦੇ ਦੇ ਜੀਵਨ ਵਿਚ ਕੋਈ ਬਦਲਾਵ ਨਾ ਆਵੇ, ਕ੍ਰਾਂਤੀ ਨਾ ਆਵੇ, ਕੋਈ ਇਨਕਲਾਬ ਨਾ ਆਵੇ ਤਾਂ ਇਹ ਸਾਰਥਕ ਨਹੀਂ ਹੋਏਗਾ। ਇਹ ਉਦੋਂ ਹੀ ਹੋਏਗਾ ਜਦੋਂ ਅਸੀਂ ਦੀਪ ਗੁਰੂ-ਸ਼ਬਦ ਦੇ ਦਰਸ਼ਨ ਕਰ ਸਕੀਏ। ਕੋਸ਼ਿਸ਼ ਕਰਨੀ ਹੈ ਕਿ ਕੰਨਾਂ ਨਾਲ ਸ਼ਬਦ ਬੜਾ ਸੁਣਿਆ, ਜ਼ਬਾਨ ਨਾਲ ਸ਼ਬਦ ਅਸੀਂ ਪ੍ਰੇਮ ਨਾਲ ਬੜੇ ਗਾਇਨ ਕੀਤੇ ਨੇ ਹੁਣ ਤੱਕ ! ਅਸੀਂ ਸ਼ਬਦ ਨੂੰ ਮੱਥਾ ਬੜੇ ਪ੍ਰੇਮ ਔਰ ਸ਼ਰਧਾ-ਵੱਸ ਹੋ ਕੇ ਟੇਕਿਆ ਹੈ। ਪਰ ਕੋਸ਼ਿਸ਼ ਕਰੋ ਗੁਰੂ ਦੇ ਦਰਸ਼ਨ ਹੋ ਜਾਣ। ਔਰ ਉਹ ਦਰਸ਼ਨ ਕੈਸੇ ? ਜਿਹੜੇ ਦਰਸ਼ਨ ਸਾਨੂੰ ਅੰਤਰ-ਆਤਮਾ ਵਿਚ ਲੈ ਜਾਣ। ਜਿਹੜੇ ਦਰਸ਼ਨਾਂ ਦੁਆਰਾ ਸਾਡੀ ਆਤਮਾ ਮੌਲ ਉਠੇ:

*ਮਉਲੀ ਧਰਤੀ ਮਉਲਿਆ ਅਕਾਸੁ ॥* *(ਪੰਨਾ ੧੧੯੩)*

ਅਕਾਸ਼ ਵੀ ਮੌਲ ਉਠੇ, ਧਰਤੀ ਵੀ ਮੌਲ ਉਠੇ, ਤਾਂਕਿ ਸਾਡੇ ਅੰਦਰ ਇਕ ਸ਼ਬਦ ਦੀ ਗੂੰਜਾਰ ਪੈਦਾ ਹੋ ਜਾਏ ! ਲੇਕਿਨ ਇਸ ਗੂੰਜਾਰ ਨੂੰ ਪ੍ਰਾਪਤ ਕਰਨ ਵਾਸਤੇ ਸ਼ੁਰੂਆਤ ਗੁਰੂ ਦੇ ਸ਼ਬਦ ਤੋਂ ਹੀ ਕਰਨੀ ਚਾਹੀਦੀ ਹੈ। ਸ਼ੁਰੂਆਤ

ਸ਼ਬਦ ਤੋਂ ਔਰ ਸ਼ਬਦ ਦੀ ਸ਼ੁਰੂਆਤ ਤੋਂ ਬਿਨਾਂ ਗੱਲ ਕੋਈ ਨਹੀਂ ਬਣਦੀ! ਮੈਕਾਲਿਫ ਵਰਗੇ ਜੁੜ ਗਏ ਜਿਨ੍ਹਾਂ ਨੇ ਸ਼ਬਦ ਨੂੰ ਪੜ੍ਹਿਆ। ਗੋਰਿਆਂ ਹੁੰਦਿਆਂ ਹੋਇਆਂ ਵੀ ਜੁੜ ਗਏ। ਟਰੰਪ ਵਰਗੇ ਜੁੜ ਗਏ ਜਿਨ੍ਹਾਂ ਨੇ ਸ਼ਬਦ ਨੂੰ ਪੜ੍ਹਿਆ! ਪਰਲੱਸ ਬੱਕ ਵਰਗੇ ਜੁੜ ਗਏ! ਪੁੱਛਿਆ ਭਈ ਸੰਸਾਰ ਦਾ ਉਧਾਰ ਹੋ ਸਕਦਾ ਹੈ, ਤਾਂ ਪਰਲੱਸ ਬੱਕ ਵਰਲੱਡ ਵਾਈਡ ਮਸ਼ਹੂਰ ਪੱਤਰਕਾਰ ਆਖਣ ਲੱਗੀ, ਹਾਂ! ਜਗਤ ਨੂੰ ਸ਼ਾਂਤੀ ਮਿਲ ਸਕਦੀ ਹੈ, ਜੇ ਸਾਰਾ ਜਗਤ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਆਪਣਾ ਗੁਰੂ ਮੰਨ ਲਏ! ਜੇ ਇਹਦੇ ਕੋਲੋਂ ਅਗਵਾਈ ਲੈ ਲਵੇ! ਜ਼ਿਕਰ ਤੇ ਬਹੁਤ ਕੀਤਾ ਜਾ ਸਕਦਾ ਹੈ। ਫਿਰ ਉਸੇ ਪੰਕਤੀ 'ਤੇ ਆਵਾਂ :

*ਸਤਿਗੁਰ ਸਬਦਿ ਉਜਾਰੋ ਦੀਪਾ ॥* (ਪੰਨਾ ੮੨੧)

ਸਤਿਗੁਰ ਦਾ ਸ਼ਬਦ ਉਜਾਰੋ! ਪ੍ਰਕਾਸ਼ਮਾਨ ਇਕ ਦੀਪ ਹੈ, ਜਿਹੜਾ ਸਾਡੀ ਅੰਧੇਰ ਕੋਠੜੀ ਵਿਚ ਜੋ ਜਨਮ-ਜਨਮਾਂਤਰਾਂ ਦੀ ਅੰਧੇਰ-ਨਗਰੀ ਹੈ, ਉਹਨੂੰ ਪ੍ਰਕਾਸ਼ ਨਾਲ ਨੂਰੋ-ਨੂਰ ਕਰ ਦਿੰਦਾ ਹੈ, ਭਰ ਦਿੰਦਾ ਹੈ। ਗੁਰੂ ਦੇ ਸ਼ਬਦ ਦਾ ਦੀਪ ਜਗਾਉਣ ਦੀ ਜ਼ਰੂਰਤ ਹੈ। ਉਹ ਦੀਪ ਸਾਡੇ ਅੰਦਰ ਵੀ ਜਗੇ, ਬਾਹਰ ਤੇ ਜਗਿਆ ਹੀ ਹੋਇਆ ਹੈ ਔਰ ਇਹ ਬਾਹਰ ਦਾ ਜਗਿਆ ਹੋਇਆ ਦੀਪ ਸਾਡੇ ਲਈ ਬਾਬਾ ਫਰੀਦ ਵਾਂਗੂੰ ਇਕ ਪੰਕਤੀ ਵਾਂਗ ਤਾੜਨਾ ਨਾ ਬਣ ਜਾਏ। ਉਹ ਪੰਕਤੀ ਇਹ ਹੈ :

*ਬਾਹਰਿ ਦਿਸੈ ਚਾਨਣਾ*
*ਦਿਲਿ ਅੰਧਿਆਰੀ ਰਾਤਿ ॥* (ਪੰਨਾ ੧੩੮੦)

ਭਾਈ, ਬਾਹਰੋਂ ਤੇ ਚਾਨਣਾ ਬੜਾ ਹੈ, ਬਾਹਰੋਂ ਤੇ ਧਰਮ ਬੜਾ, ਬਾਹਰੋਂ ਤੇ ਪੂਜਾ ਬੜੀ ਹੈ, ਬਾਹਰੋਂ ਤੇ ਪਾਠ ਬੜਾ ਹੈ, ਬਾਹਰੋਂ ਤੇ ਜਪ-ਤਪ ਬੜਾ ਹੈ, ਬਾਹਰੋਂ ਤੇ ਕੀਰਤਨ ਵੀ ਬੜਾ ਹੈ, ਕਥਾ ਵੀ ਬੜੀ ਹੈ ਤੇ ਵਿਖਿਆਨ ਵੀ ਬੜਾ ਹੈ। ਲੇਕਿਨ ਜੇ ਮਨਾਂ ਵਿਚ ਦਵੈਸ਼, ਈਰਖਾ, ਨਿੰਦਾ, ਚੁਗਲੀ ਦੀ ਕਾਲੀ ਬੋਲੀ ਰਾਤ ਹੈ ਤੇ ਮਤਲਬ ਬਾਹਰ-ਬਾਹਰ ਹੀ ਚਾਨਣਾ ਹੈ, ਦਿਲਾਂ ਵਿਚ ਕੋਈ ਚਾਨਣਾ ਨਹੀਂ! ਇੰਗਲੈਂਡ ਵਿਚ ਮੈਨੂੰ ਨਵਾਂ-ਨਵਾਂ ਅੰਮ੍ਰਿਤਧਾਰੀ, ਉਥੋਂ ਦਾ ਹੀ ਬੋਰਨ ਸਿੰਘ ਮਿਲਿਆ, ਜਿਹੜਾ ਉਧਰ ਦਾ ਹੀ ਜੰਮਿਆ। ਅੰਮ੍ਰਿਤ ਛਕ ਲਿਆ ਉਸ ਨੇ ਤੇ ਆਖਣ ਲੱਗਾ, ਗਿਆਨੀ ਜੀ! ਮੇਰਾ ਇਕ ਸਵਾਲ ਹੈ ਕਿ ਭਾਈ ਘਨੱਈਆ ਕੈਸਾ ਵਿਅਕਤੀ ਸੀ? ਜਿਸ ਦੇ ਹਿਰਦੇ ਵਿਚ ਸ਼ਬਦ ਦਾ ਨੂਰ, ਸ਼ਬਦ ਦਾ ਪ੍ਰਕਾਸ਼ ਹੋਇਆ ਤੇ

ਉਸ ਨੂੰ ਦੁਸ਼ਮਣ ਵਿਚੋਂ ਵੀ ਗੁਰੂ ਗੋਬਿੰਦ ਸਿੰਘ ਦਾ ਦੀਦਾਰ ਹੁੰਦਾ ਸੀ, ਕਿਉਂਕਿ ਦਸਮ ਪਾਤਿਸ਼ਾਹ ਨੇ ਪੁੱਛਿਆ ਸੀ ਨਾ ਸਿੱਖਾਂ ਦੇ ਸ਼ਿਕਾਇਤ ਕਰਨ ਦੇ ਉਤੇ ! ਕਿ ਐ ਭਾਈ ਘਨੱਈਆ ! ਆਪਣਿਆਂ ਨੂੰ ਤੇ ਪਾਣੀ ਪਿਲਾਉਂਦਾ ਹੈਂ, ਦੂਜਿਆਂ ਨੂੰ ਕਿਉਂ ਪਿਲਾਉਂਦਾ ਹੈਂ ? ਸੋ ਭਾਈ ਘਨੱਈਏ ਦੀ ਜ਼ਬਾਨ ਤੋਂ ਨਿਕਲਿਆ ਕਿ ਐ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ, ਕੀ ਆਖਿਆ ਜੇ ? ਮੈਨੂੰ ਤੇ ਪਤਾ ਹੀ ਨਹੀਂ ਚਲਦਾ ਕਿ ਕੌਣ ਬੇਗਾਨਾ ਹੈ ਤੇ ਕੌਣ ਆਪਣਾ ਹੈ । ਮੈਂ ਤੇ ਜਿਸ ਦੇ ਵੀ ਮੁੱਖ ਵਿਚ ਪਾਣੀ ਪਾਇਆ ਐ ਮਹਾਰਾਜ ! ਮੈਨੂੰ ਤਾਂ ਤੁਹਾਡਾ ਚੇਹਰਾ ਹੀ ਨਜ਼ਰ ਆਇਆ। ਆਖਣ ਲੱਗਾ ਗਿਆਨੀ ਜੀ, ਭਾਈ ਘਨੱਈਏ ਨੂੰ ਦੁਸ਼ਮਣ ਵਿਚੋਂ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਹੋ ਸਕਦੇ ਨੇ ਤੇ ਅੱਜ ਸਿੱਖ ਕਿਸ ਧੜੇਬੰਦੀਆਂ ਦੇ ਅੰਦਰ Divide ਹੋ ਗਿਆ ਹੈ ਕਿ ਸਿੱਖ ਨੂੰ ਦੂਜੇ ਸਿੱਖ ਵਿਚ ਵੀ ਗੁਰੂ ਨਜ਼ਰ ਨਹੀਂ ਆਉਂਦਾ ! ਇਤਨੀ ਬਦਕਿਸਮਤੀ, ਇਤਨੀ ਲਾਹਨਤ, ਇਤਨਾ ਚਿੱਕੜ ਉਛਾਲਿਆ ਜਾਂਦਾ ਹੈ :

*ਕਿਸ ਹੀ ਧੜਾ ਕੀਆ,*
*ਮਿਤ੍ਰ ਸੁਤ ਨਾਲ ਭਾਈ ॥*
*ਕਿਸੀ ਧੜਾ ਕੀਆ,*
*ਕੁੜਮ ਸਕੇ ਨਾਲਿ ਜਵਾਈ ॥* (ਪੰਨਾ ੩੬੬)

ਉਹ ਗੁਰੂ ਰਾਮਦਾਸ ਜੀ ਮਹਾਰਾਜ ਦੇ ਧੜੇ ਵਿਚ ਹੈ ! ਔਰ ਜਦੋਂ ਤੁਸੀਂ ਸਤਿਸੰਗੀ ਬਣ ਕੇ ਸ਼ਬਦ ਦੇ ਗਿਆਨ ਦਾ ਨੇਤਰ ਆਪਣੇ ਜੀਵਨ ਦੇ ਅੰਦਰ ਅਨੁਭਵ ਵਿਚ ਲੈ ਕੇ ਆਏ ਤਾਂ ਉਦੋਂ ਤੁਹਾਡੀ ਜ਼ਬਾਨ ਵਿਚੋਂ ਹੀ ਨਿਕਲੇਗਾ, ਕੀ ?

*ਬਿਸਰਿ ਗਈ ਸਭ ਤਾਤਿ ਪਰਾਈ ॥*
*ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥*
*ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿ ਆਈ ॥* (ਪੰਨਾ ੧੨੯੯)

ਉਹ ਜਦੋਂ ਸਾਰਿਆਂ ਦਾ ਸੰਗ ਬਣ ਆਏ, ਜਦੋਂ ਸਾਰਿਆਂ ਨੂੰ ਇਕੋ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਫਿਰ ਤੇ ਸਾਰੇ ਹੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੱਗੇ ਝੁਕਣਗੇ ! ਮੈਂ ਆਪਣੇ ਘਰ ਅਮਰੀਕਾ ਵਿਚ ਬੈਠਾ ਹੋਇਆ ਸੀ, ਘਰ ਤੇ ਗੁਰੂ ਦੇ ਬਖਸ਼ਿਸ਼ ਕੀਤੇ ਹੋਏ । ਗੁਰੂ ਮਹਾਰਾਜ ਸੱਚੇ ਪਾਤਿਸ਼ਾਹ ਜੀ ਦੇ ਇਸ ਕੂਕਰ ਦੇ ਘਰ ਦੋ ਕ੍ਰਿਸ਼ਚਨ ਮਿਸ਼ਨਰੀ ਆ ਗਏ। ਸਵੇਰ ਦਾ

ਸਮਾਂ ਤੇ ਜਦ ਦੋ ਆ ਕੇ ਖੜੇ ਹੋ ਗਏ ਤਾਂ ਕਹਿਣ ਲੱਗੇ ਕਿ ਅਸੀਂ ਜੀਸਸ ਦਾ ਸੰਦੇਸ਼ ਦੇਣ ਵਾਸਤੇ ਆਏ ਹਾਂ। ਅਸੀਂ ਕਿਹਾ, ਬੈਠੋ! ਬੜੇ ਖੁਸ਼ ਹੋਏ ਕਿ ਮਿਸਟਰ ਸਿੰਘ ਦੇ ਘਰ ਕੁਝ ਕਹਿਣ ਲਈ ਆਏ ਹਾਂ, ਇਹ ਤਾਂ ਬਣ ਗਏ ਜੀਸਸ। ਅਗਰ ਸਾਡਾ ਕੋਈ ਬੰਦਾ ਜਾਵੇ ਮਸਜਿਦ, ਕੋਈ ਮੰਦਰ ਜਾਵੇ, ਅਸੀਂ ਤਨਜ਼ ਕਰ ਦੇਣੇ ਹਾਂ ਕਿ ਇਹ ਮੰਦਰ ਕਿਉਂ ਗਿਆ ਹੈ ? ਇਹ ਮਸਜਿਦ ਵਿਚ ਕਿਉਂ ਗਿਆ ਹੈ ? ਉਹ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਤੱਕ ਦੁਨੀਆਂ ਦੇ ਤਮਾਮ ਧਰਮਾਂ ਦੇ ਜਿਤਨੇ ਤੀਰਥ ਸਨ, ਮਹਾਰਾਜ ਸਭਨਾਂ 'ਤੇ ਗਏ ! ਔਰ ਤੁਸੀਂ ਵੀ ਜਾ ਸਕਦੇ ਹੋ, ਕਿਉਂਕਿ ਸਿੱਖ ਦੀ ਸੋਚ-ਸ਼ਕਤੀ ਦਾ ਦਾਇਰਾ ਸ਼ਬਦ ਨੇ ਇਤਨਾ ਵਿਸ਼ਾਲ ਕਰ ਦਿੱਤਾ ਹੈ, ਇਤਨਾ ਖੁੱਲ੍ਹਾ ਕਰ ਦਿੱਤਾ ਹੈ ਕਿ ਇਥੇ ਕੋਈ Narrow-Ness ਨਹੀਂ ਹੈ, ਇਥੇ ਕੋਈ ਸੰਕੋਚ ਪਨ ਦੀ ਵਿਚਾਰਧਾਰਾ ਨਹੀਂ ਹੈ। ਸ਼ਬਦ ਜੇ ਬ੍ਰਹਿਮੰਡੀ ਸਰੂਪ ਵਿਚ ਪਸਰਿਆ ਹੋਇਆ ਹੈ, ਤਾਂ ਸ਼ਬਦ ਨੂੰ ਮੰਨਣ ਵਾਲਾ ਸਿੱਖ ਜਿਹੜਾ ਹੈ ਤਾਂ ਇਸ ਦੀ ਸੋਚ ਵੀ ਬ੍ਰਹਿਮੰਡੀ ਸੋਚ ਹੋਣੀ ਚਾਹੀਦੀ ਹੈ। ਸਿੱਖ ਦੀ ਸੋਚ ਵੀ ਯੂਨੀਵਰਸਲ ਸੋਚ ਹੋਣੀ ਚਾਹੀਦੀ ਹੈ। ਸ਼ਬਦ ਨੇ ਤਾਂ ਸਾਰੀ ਮਖਲੂਕਾਤ ਨੂੰ ਆਪਣੀ ਗਲਵਕੜੀ ਵਿਚ ਲਿਆ ਹੈ, ਸਾਰੇ ਸੰਸਾਰ ਨੂੰ ਆਪਣੇ ਚਰਨਾਂ ਵਿਚ ਬੈਠਾਇਆ ਹੈ। ਇਥੋਂ ਤਕ ਕੀ ਸਾਰੇ ਸੰਸਾਰ ਲਈ ਚਾਰੋਂ ਦਰਵਾਜ਼ੇ ਖੋਲ੍ਹ ਦਿੱਤੇ। The Door is open. Any body can come at any time. No body can object. ਕੋਈ ਰੋਕ ਨਹੀਂ ਸਕਦਾ, ਕੋਈ ਟੋਕ ਨਹੀਂ ਸਕਦਾ, ਪਰ ਇਕ ਐਸਾ ਸਮਾਂ ਵੀ ਆਇਆ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਹਿ ਰਿਹਾ ਹਾਂ, ਮੈਂ ਪੜ੍ਹਿਆ ਹੈ ਜੀਵਨ ਵੱਡੇ-ਵੱਡੇ ਮਹਾਂਪੁਰਖਾਂ ਦਾ ! ਗਿ: ਦਿੱਤ ਸਿੰਘ ਬੱਤੀ ਸਾਲ ਤੱਕ ਗੁਲਾਬ ਦਾਸੀਆਂ ਦੇ ਡੇਰੇ ਤੋਂ ਵਿਦਿਆ ਹਾਸਲ ਕਰਦਾ ਰਿਹਾ ਹੈ। ਸਿੰਘ ਸਭਾ ਲਹਿਰ ਦਾ ਬੜਾ ਵੱਡਾ ਸੰਚਾਲਕ ਔਰ ਮੋਢੀ, ਤੁਸੀਂ ਪੜ੍ਹੇ ਲਿਖੇ ਹੋ, ਜੋ ਇਤਿਹਾਸ ਤੋਂ ਜਾਣੂੰ ਹੋ ! ਲੇਕਿਨ ਇਕ ਪਾਸੇ ਬਾਬਾ ਖੇਮ ਸਿੰਘ ਬੇਦੀ ਹੈ ਅੰਮ੍ਰਿਤਸਰ ਦੇ ਅੰਦਰ ਜੋ ਸਿੰਘ ਸਭਾ ਲਹਿਰ ਦਾ ਆਗੂ ਹੈ। ਔਰ ਇਕ ਪਾਸੇ ਜਗਤ ਦਾ, ਹਿੰਦੁਸਤਾਨ ਦਾ ਜੋ ਪੰਡਿਤ ਦਇਆਨੰਦ ਦੇ ਸ਼ਬਦ ਦੇ ਸੰਵਾਦ ਨਾਲ ਛੱਕੇ ਛੁੜਾਅ ਸਕਦਾ ਹੈ। ਉਹ ਮਹਾਨ ਵਿਅਕਤੀ ਗਿ: ਦਿੱਤ ਸਿੰਘ ਹੈ। ਲੇਕਿਨ ਬਦਕਿਸਮਤੀ ਚਮਾਰ ਜਾਤੀ ਦੇ ਅੰਦਰ ਪੈਦਾ ਹੋ ਗਿਆ। ਇਸ ਨੂੰ ਬਦਕਿਸਮਤੀ ਮੈਂ ਇਸ ਵਾਸਤੇ ਕਹਿੰਦਾ ਹਾਂ ਕਿਉਂਕਿ ਭਾਵੇਂ ਗੁਰੂ ਨੇ ਸਾਨੂੰ

ਜਾਤ-ਪਾਤ ਦੇ ਚੱਕਰ ਵਿਚੋਂ ਕੱਢਿਆ ਹੈ, ਪਰ ਅਸੀਂ ਨਿਕਲੇ ਕੋਈ ਨਹੀਂ! ਅੰਮ੍ਰਿਤਸਰ ਦੇ ਅੰਦਰ ਗਿ: ਦਿੱਤ ਸਿੰਘ ਜੋ ਓਰੀਐਂਟਲ ਖਾਲਸਾ ਕਾਲਜ ਲਾਹੌਰ ਦਾ ਪ੍ਰੋਫੈਸਰ ਵੀ ਰਿਹਾ ਔਰ ਗਿਆਨੀ ਪੜ੍ਹਾਂਦਾ ਰਿਹਾ। ਪ੍ਰੋਫੈਸਰ ਗੁਰਮੁਖ ਸਿੰਘ ਜੀ ਦੀ ਬਖਸ਼ਿਸ਼ ਹੋਈ ਔਰ ਪੂਰਾ ਮੁਕੰਮਲ ਸਿੱਖ ਬੜਾ ਇਨਟੈਕਚੁਅਲ ਖਾਲਸਾ ਅਖਬਾਰ ਵੀ ਕੱਢਦਾ ਰਿਹਾ। ਲੇਕਿਨ ਜਦ 250 ਬੰਦੇ ਲੈ ਕੇ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਦੇ ਕੋਲ, ਸ੍ਰੀ ਦਰਬਾਰ ਸਾਹਿਬ ਦੇ ਅੰਦਰ ਕੜਾਹ-ਪ੍ਰਸ਼ਾਦਿ ਦੀ ਦੇਗ ਲੈ ਕੇ ਆਇਆ ਤੇ ਪੁਜਾਰੀਆਂ ਨੇ ਬਾਬਾ ਖੇਮ ਸਿੰਘ ਬੇਦੀ ਦੇ ਆਖੇ ਲੱਗ ਕੇ ਇਹ ਗੱਲ ਆਖੀ ਕਿ ਤੇਰਾ ਪ੍ਰਸ਼ਾਦਿ ਇਥੇ ਪ੍ਰਵਾਨ ਨਹੀਂ ਹੋ ਸਕਦਾ। ਫਿਰ ਸਵਾਲ ਕੀਤਾ ਗਿ: ਦਿੱਤ ਸਿੰਘ ਨੇ ਕਿ ਕਿਉਂ ਨਹੀਂ ਹੋ ਸਕਦਾ ? ਆਖਣ ਲੱਗੇ ਤੂੰ ਚਮਿਆਰ ਹੈਂ ਔਰ ਚਮਾਰਾਂ ਨੂੰ ਕਦੀ ਵੀ ਸਾਡੀ ਇਸ ਜਗ੍ਹਾ 'ਤੇ ਸਨਮਾਨ ਨਹੀਂ ਮਿਲ ਸਕਦਾ। ਮੈਂ ਸਦਕੇ ਜਾਂਦਾ ਹਾਂ ਉਸ ਦਾਨਿਸ਼ਵਰ ਪੁਰਸ਼ ਦੇ, ਉਸ ਨੇ ਇਕ ਵੀ ਅੱਖਰ ਆਪਣੀ ਕਲਮ ਨਾਲ ਉਸ ਮੈਨਿਜਮੈਂਟ ਦੇ ਖਿਲਾਫ ਨਹੀਂ ਲਿਖਿਆ! ਲੇਕਿਨ ਗੁਰੂ ਸ਼ਬਦ ਦੀ ਗੱਲ ਕਰਦਾ ਰਿਹਾ ਪਰ ਕਮਾਲ ਇਹ ਜਦ ਉਸ ਦੀ ਮੌਤ ਹੋਣ ਲੱਗੀ ਤੇ ਆਪਣੇ ਕੋਲ ਬੈਠੇ ਵਿਅਕਤੀ ਨੂੰ ਆਖਣ ਲੱਗਾ—ਭਾਈ! ਮੈਂ ਪੰਜਤਾਲੀ ਰੁਪਇਆਂ ਦਾ ਕਰਜ਼ਦਾਰ ਹਾਂ। ਮੈਨੂੰ ਡਰ ਲਗਦਾ ਹੈ ਕਿ ਮਤਾਂ ਧਰਮਰਾਜ ਕੋਲ, ਪ੍ਰਮਾਤਮਾ ਕੋਲ, ਗੁਰੂ ਗੋਬਿੰਦ ਸਿੰਘ ਮਹਾਰਾਜ ਕੋਲ ਜਾ ਕੇ ਉਹ ਪੰਜਤਾਲੀ ਰੁਪਇਆਂ ਦਾ ਹਿਸਾਬ ਨਾ ਹੋਣ ਲੱਗ ਪਏ! ਇਸ ਵਾਸਤੇ ਅਰਦਾਸ ਕਰੋ ਮੇਰੇ ਲਈ ਕਿ ਮਹਾਰਾਜ! ਮੇਰੇ ਉਹਦੋਂ ਤਕ ਪ੍ਰਾਣ ਨਾ ਨਿਕਲਣ, ਜਦੋਂ ਤੱਕ ਮੈਂ ਆਪਣਾ ਕਰਜ਼ਾ ਚੁਕਤਾ ਨਾ ਕਰ ਦਿਆਂ! ਭਈ ਇਸ ਤਰ੍ਹਾਂ ਦਾ ਸਿੱਖ! ਪਰ ਸਾਡੇ ਵਿਚੋਂ ਇਹ ਗੱਲਾਂ ਹਾਲੇ ਤਕ ਖਤਮ ਨਹੀਂ ਹੋਈਆਂ! ਅਸੀਂ ਤੇ ਬੜੀਆਂ ਤੰਗਦਿਲੀਆਂ ਵਿਚ ਜਾ ਰਹੇ ਹਾਂ। ਸ਼ਬਦ ਦੀ ਵਿਸ਼ਾਲਤਾ, ਸ਼ਬਦ ਦੇ ਗਹਿਰੇਪਨ ਨੂੰ, ਸ਼ਬਦ ਦੇ ਪ੍ਰਕਾਸ਼ ਨੂੰ ਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਵੱਡਤਾ ਨੂੰ ਹਾਲੇ ਅਸੀਂ ਸਮਝ ਹੀ ਨਹੀਂ ਸਕੇ। ਔਰ ਜਿਹੜੇ ਸਮਝੇ ਨੇ, ਉਹ ਬੈਠੇ ਹੋਏ ਨੇ! ਹਜ਼ਾਰਾਂ ਲੋਕ ਨੇ ਘਰਾਂ ਵਿਚ ਜਿਹਨਾਂ ਨੂੰ ਪਤਾ ਹੀ ਨਹੀਂ ਕਿ ਸ਼ਬਦ ਕੀ ਹੈ ? ਸਾਰਾ ਜੀਵਨ ਐਵੇਂ ਹੀ ਚਲਾ ਗਿਆ! ਜਦ ਉਹ ਦੋ ਕ੍ਰਿਸ਼ਚਨ ਮੇਰੇ ਘਰ ਆਏ ਤਾਂ ਮੈਂ ਉਹਨਾਂ ਨੂੰ ਬੈਠਾਇਆ, ਆਦਰ-ਸਤਿਕਾਰ ਦਿੱਤਾ। ਆਖਣ ਲੱਗੇ, Mr. Singh ! Do you mind, If we give you something special quality of matter ? ਜੋ ਜੀਸਸ

ਕਰਾਈਸਟ ਦੀ ਬਾਬਤ ਹੈ, ਉਹ ਤੁਹਾਨੂੰ ਬਹੁਤ ਕੁਝ ਦੱਸ ਸਕਦਾ ਹੈ। ਖਿਆਲ ਕਰਨਾ ਸ਼ਬਦ ਦੀ ਕਿਤਨੀ ਤਾਕਤ ਹੈ, ਸ਼ਬਦ ਦੀ ਤਾਕਤ ਦੀ ਹੀ ਗੱਲ ਕਰ ਰਿਹਾ ਹਾਂ, ਕਿਉਂਕਿ ਸ਼ਬਦ ਦਾ ਪ੍ਰਕਾਸ਼ ਇਤਨਾ ਹੈ ਜੇ ਤੁਹਾਨੂੰ ਕਰਨ ਦੀ ਹਿੰਮਤ ਹੋਵੇ ਤਾਂ ਇਸ ਦੁਨੀਆਂ ਦੇ ਅੰਦਰ ਕੋਈ ਐਸਾ ਵਿਅਕਤੀ ਨਹੀਂ ਹੈ ਜੋ ਸ਼ਬਦ ਦੇ ਅੱਗੇ ਆਪਣਾ ਮਸਤਕ ਨਾ ਝੁਕਾਵੇ ।

ਦਾਸ ਨੇ ਆਖਿਆ, ਤੁਸੀਂ ਵੀ ਕੋਈ ਸ਼ਬਦ ਬੋਲੋ ! ਪਹਿਲਾਂ ਮੈਂ ਸੁਣਦਾ ਰਿਹਾ ਉਹਨਾਂ ਦੀ ਗੱਲਬਾਤ, ਬੜੇ ਖੁਸ਼ ਹੋਏ ! ਸੋ ਖੁਸ਼ੀ ਦਾ ਕਾਰਨ ਉਹਨਾਂ ਦਾ ਇਹ ਸੀ ਕਿ ਇਕ ਮਿਸਟਰ ਸਿੰਘ ਹੈ, ਜੋ ਥੋੜੀ ਬਹੁਤ ਅੰਗ੍ਰੇਜ਼ੀ ਵੀ ਬੋਲ ਲੈਂਦਾ ਸੀ ਤੇ ਚਲੋ ਸਾਡੇ ਧਰਮ ਦਾ ਫੈਲਾਅ ਕਰੇਗਾ ! ਇਸ ਤਰ੍ਹਾਂ ਦੇ ਬੰਦੇ Christan ਲੋਕ ਲੱਭਦੇ ਨੇ ! ਤੇ ਮੈਂ ਉਹਨਾਂ ਨੂੰ ਅਖੀਰਲੇ ਸਮੇਂ 'ਤੇ ਇਹ ਗੱਲ ਆਖੀ ਕਿ ਤੁਸੀਂ ਆਪਣੀ ਗੱਲ ਕਰ ਲਈ ਹੈ ! ਆਖਣ ਲੱਗੇ, ਨਹੀਂ ! ਇਕ ਗੱਲ ਕਰਨਾ ਚਾਹੁੰਦੇ ਹਾਂ ! ਕਹਿੰਦੇ Do you believe in Jesius Christ ? ਮੈਂ ਕਿਹਾ, Of Course, Why not. I believe in Jesius Christ. ਤੇ ਦੂਜਾ ਬੋਲਿਆ It means you also believe in New Testament ? ਇਹਦਾ ਮਤਲਬ ਕਿ ਤੁਸੀਂ ਨਵੀਂ ਬਾਈਬਲ ਤੇ ਵੀ ਵਿਸ਼ਵਾਸ ਕਰਦੇ ਹੋ ? ਕਿਉਂਕਿ ਦੋ ਬਾਈਬਲਾਂ ਨੇ, ਇਕ ਨਵੀਂ ਬਾਈਬਲ 'ਤੇ ਇਕ ਪੁਰਾਣੀ ਬਾਈਬਲ ! ਮੈਂ ਇਥੇ ਸਿਰ ਨਾਂਹ ਵਿਚ ਹਿਲਾਅ ਦਿੱਤਾ ਕਿ ਮੇਰਾ ਬਾਈਬਲ 'ਤੇ ਕੋਈ ਵਿਸ਼ਵਾਸ ਨਹੀਂ, ਫਿਰ ਪਹਿਲਾ ਵਿਅਕਤੀ ਬੋਲਿਆ, How can you say that. First you said that you believe in Jesius and how can't you believe in the Bibal of the Jesius ? ਤੁਸੀਂ ਕਹਿੰਦੇ ਹੋ ਜੀਸਸ ਤੇ ਵਿਸ਼ਵਾਸ ਹੈ, ਪਰ ਜੀਸਸ ਦੇ ਗ੍ਰੰਥ ਤੇ ਵਿਸ਼ਵਾਸ ਨਹੀਂ ਹੈ। ਇੰਝ ਕਿਉਂ ਕਹਿੰਦੇ ਹੋ ? ਫਿਰ ਮੈਂ ਕਿਹਾ ਜੇ ਤੁਸੀਂ ਆਪਣੀ ਗੱਲਬਾਤ ਖਤਮ ਕਰ ਲਈ ਹੈ ਤੇ ਮੈਂ ਤੁਹਾਨੂੰ ਕੁਝ Sikhism ਦਾ ਗਿਆਨ ਦੇਣਾ ਚਾਹੁੰਦਾ ਹਾਂ ! ਦਾਸ ਦੀ ਆਪਣੀ ਲਾਈਬ੍ਰੇਰੀ ਬਹੁਤ ਵੱਡੀ ਹੈ। ਔਰ ਤਕਰੀਬਨ ਉਹਦੇ ਵਿਚ 5000 ਕਿਤਾਬਾਂ ਹਨ। ਮੈਂ ਕਿਹਾ—ਠਹਿਰੋ ਤੇ ਮੈਂ ਉਹਦੇ ਵਿਚੋਂ ਪ੍ਰੋ: ਮੋਹਨ ਸਿੰਘ ਦਾ ਟੀਕਾ ਲੈ ਆਇਆ, ਡਾ: ਗੋਪਾਲ ਸਿੰਘ ਦਾ ਵੀ ਅੰਗਰੇਜ਼ੀ ਦਾ ਟੀਕਾ ਲੈ ਆਇਆ ਔਰ ਕੁਝ ਇਕ ਪਲਾਂ ਵਿਚ ਮੈਂ ਉਹ ਸ਼ਬਦ ਕਢੇ ਕਿ ਸ਼ਬਦ ਦੀ ਸ਼ਕਤੀ ਕਿਤਨੀ ਹੈ ? ਧਿਆਨ ਦੇਣਾ, ਸ਼ਬਦ ਦੀ ਕਿਤਨੀ ਤਾਕਤ ਹੈ, ਸ਼ਬਦ ਦਾ ਕਿਤਨਾ ਪ੍ਰਕਾਸ਼ ਹੈ, ਸ਼ਬਦ ਦਾ

ਕਿਤਨਾ ਨੂਰ ਹੈ, ਸ਼ਬਦ ਦਾ ਕੈਸਾ ਚਿਰਾਗ ਹੈ। ਚਿਰਾਗ ਉਹ ਹੈ ਜਿਸ ਦੇ ਚਾਰ ਦੀਵੇ ਬਲਦੇ ਹੋਣ ! ਸੱਤ ਦਾ, ਸੰਤੋਖ ਦਾ, ਧਰਮ ਦਾ, ਨੇਕੀ ਦਾ। ਇਹ ਜਿਹੜੇ ਚਾਰੇ ਦੀਵੇ ਬਲ ਪੈਣ ਵਿਅਕਤੀ ਦੇ ਜੀਵਨ ਵਿਚ, ਉਥੇ ਸ਼ਬਦ ਦਾ ਸਮਝੋ ਫਿਰ ਪ੍ਰਕਾਸ਼ ਹੋ ਗਿਆ। ਲੇਕਿਨ ਸ਼ਬਦ ਨਾਲ ਤੇ ਬੰਦਾ ਘੱਟ ਹੀ ਜੁੜਦਾ ਹੈ, ਪਰ ਮੈਂ ਸੋਚਦਾ ਹਾਂ ਬੰਦਾ, ਬੰਦੇ ਨਾਲ ਜ਼ਿਆਦਾ ਜੁੜ ਜਾਂਦਾ ਹੈ। ਗੁਰੂ ਬਖਸ਼ਿਸ਼ ਕਰੇ ਬੰਦਾ-ਬੰਦੇ ਨਾਲ ਜੁੜਨ ਦੀ ਬਜਾਏ ਸ਼ਬਦ ਦੇ ਲੜ ਲੱਗ ਜਾਏ, ਕਿਉਂਕਿ ਗੁਰੂ ਸ਼ਬਦ ਹੈ। ਸੁਰਤ ਜਦ ਸ਼ਬਦ ਵਿਚ ਟਿਕਾਈ ਜਾਏਗੀ ਤਾਂ ਜੀਵਨ ਆਨੰਦ, ਖੁਸ਼ੀਆਂ ਨਾਲ ਭਰ ਜਾਏਗਾ ! ਤਾਂ ਮੈਂ ਕੁਝ ਸ਼ਬਦ ਉਹਨਾਂ ਨੂੰ ਕੱਢ ਕੇ ਦਿਖਾਏ ਕਿ :

*ਏਕੁ ਪਿਤਾ ਏਕਸ ਕੇ ਹਮ ਬਾਰਿਕ* (ਪੰਨਾ ੬੧੧)

ਜਾਂ ਫਿਰ,

*ਅਵਲਿ ਅਲਹ ਨੂਰੁ ਉਪਾਇਆ*
*ਕੁਦਰਤਿ ਕੇ ਸਭ ਬੰਦੇ ॥* (ਪੰਨਾ ੧੩੪੯)

ਜਾਂ ਫਿਰ ਇਸ ਤਰ੍ਹਾਂ ਦੇ ਸ਼ਬਦ ਕਿ ਸਿੱਖਾਂ ਵਿਚ ਕੋਈ ਜਾਤ ਨਹੀਂ ਹੈ :

*ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥* (ਪੰਨਾ ੧੪੨)

ਇਥੇ ਕਾਲੇ-ਗੋਰੇ ਦਾ ਕੋਈ ਮਸਲਾ ਨਹੀਂ ਹੈ। ਕੁਝ ਲੋਕਾਂ ਨੇ ਤਾਂ ਹੁਣ ਤਕ ਪ੍ਰਚਾਰ ਕਰ ਦਿੱਤਾ ਹੈ ਕਿ, ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਫਿਲਾਸਫੀ ਬੜੀ ਗਜ਼ਬ ਦੀ ਹੈ ! ਔਰ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਰਾ ਕੱਟੜਤਾ ਵਾਲੀ ਹੈ। ਮੈਂ ਕਹਿੰਦਾ ਹਾਂ ਕਿ ਐਸੇ ਬੰਦੇ ਭੁਲੇਖੇ ਵਿਚ ਨੇ, ਉਹ ਆਪਣਾ ਭੁਲੇਖਾ ਦੂਰ ਕਰ ਦੇਣ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਵੇਂ ਨਾਨਕ ਹਨ ਔਰ ਉਹਨਾਂ ਦਾ ਜਿਹੜਾ ਕਲਾਮ ਹੈ ਔਰ ਉਹ ਗਜ਼ਬ ਦਾ ਕਲਾਮ ਹੈ। ਪਰ ਜੇ ਕਲਾਮ ਤੁਸੀਂ ਪੜ੍ਹ ਲਓ ਦਸਮ ਗ੍ਰੰਥ ਦੇ ਅੰਦਰੋਂ ਤੇ ਸਾਡੇ ਅੰਦਰ ਮਨ, ਆਤਮਾ, ਸਾਡੀ ਜ਼ਮੀਰ ਆਪਣੇ ਆਪ ਜਾਗ ਪਵੇਗੀ । ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਇਕ ਵਾਕ ਬੜੇ ਫਲੀਭੂਤ ਹੋਏ, ਪਰ ਜੇ ਅਸੀਂ ਉਹਨਾਂ ਨੂੰ ਸਮਝੀਏ :

*ਦੇਹੁਰਾ ਮਸੀਤ ਸੋਈ*
*ਪੂਜਾ ਔ ਨਿਵਾਜ ਓਈ*
*ਮਾਨੱਸ ਸਭੈ ਏਕ ਪੈ*

*ਅਨੇਕ ਕੋ ਭ੍ਰਮਾਉ ਹੈ ॥ (ਦਸਮ ਗ੍ਰੰਥ, ਪੰਨਾ ੧੯)*

ਜਿਤਨੀ ਮਰਜ਼ੀ ਪੂਜਾ ਹੋ ਜਾਵੇ, ਇਹ ਸਾਰੀ ਮਨੁੱਖਤਾ-ਮੰਡਲ ਇਕ ਪ੍ਰਮਾਤਮਾ ਦਾ ਭਾਈਚਾਰਾ ਹੈ। ਉਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ:

*ਬੰਗ ਕੇ ਬੰਗਾਲੀ*
*ਫਿਰਹੰਗ ਕੇ ਫਿਰੰਗਾਵਾਲੀ*
*ਦਿਲੀ ਕੇ ਦਿਲਵਾਲੀ*
*ਤੇਰੀ ਆਗਿਆ ਮੈ ਚਲਤ ਹੈਂ॥...*
*ਗੋਖਾ ਗੁਨ ਗਾਵੈ*
*ਚੀਨ ਮਚੀਨ ਕੇ ਸੀਸ ਨਯਾਵੈ*
*ਤਿਬਤੀ ਧਿਆਇ*
*ਦੋਖ ਦੇਹ ਕੇ ਦਲਤ ਹੈਂ॥ (ਪੰਨਾ ੩੬)*

ਉਹ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਐਸੀ ਰੱਬੀ-ਬਾਣੀ, ਜਿਹੜੀ ਸਾਰੇ ਸੰਸਾਰ ਨੂੰ, ਜਿਹੜੀ ਸਾਰੇ ਜਗਤ ਨੂੰ ਇਕ ਦ੍ਰਿਸ਼ਟੀ ਨਾਲ ਦੇਖਦੀ ਹੋਈ, ਇਕ ਪਰੀਪੂਰਨ ਪ੍ਰਮਾਤਮਾ ਦੀ ਜੋਤ ਮੰਨਦੀ ਹੋਈ ਸਾਰੇ ਸੰਸਾਰ 'ਚੋਂ ਇਕੋ ਦਾ ਨੂਰ, ਇਕੋ ਦੀ ਰੌਸਨੀ, ਇਕੋ ਦਾ ਵਿਚਾਰ ਅਨੁਭਵ ਵਿਚ ਲਿਆ ਰਹੀ ਹੈ, ਉਹ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ। ਐਸਾ ਨਾ ਸਮਝਿਆ ਕਰੋ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਬਾਣੀ ਕੱਟੜਤਾ ਵਾਲੀ ਹੈ। ਅਸੀਂ ਸਮਝ ਨਹੀਂ ਸਕੇ, ਪਰ ਜੇ ਸਮਝੀ ਹੁੰਦੀ ਬਾਣੀ ਤਾਂ ਯਕੀਨ ਜਾਣਨਾ ਸਾਨੂੰ ਇਹ ਬੋਲ ਕਦੇ ਨਹੀਂ ਸੀ ਬੋਲਣੇ ਪੈਂਦੇ :

*ਕੋਊ ਭਇਓ ਮੁੰਡੀਆ*
*ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥*
*ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ*
*ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ ॥*

*(ਦਸਮ ਗ੍ਰੰਥ, ਪੰਨਾ ੧੯)*

ਉਹ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੁਸਤਾਨ ਦੀ ਕਾਇਆਂ ਕਲਪ ਕਰਨ ਵਾਸਤੇ ਆਪਣਾ ਸਰਬੰਸ ਕੁਰਬਾਨ ਕਰ ਦਿੱਤਾ।

ਸੋ ਸਾਧ-ਸੰਗਤਿ ਜੀ ! ਆਖਿਰ ਵਿਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਆਪਣੇ ਗੁਰੂਆਂ ਦੀ ਬਾਣੀ ਕਟੱੜਤਾ ਵਾਲੀ ਨਹੀਂ ਸਮਝਣੀ

ਚਾਹੀਦੀ ਹੈ। ਜਿੰਨਾ ਚਿਰ ਅਸੀਂ ਉਸਨੂੰ ਪੜ੍ਹਾਂਗੇ ਨਹੀਂ, ਵਿਚਾਰਾਂਗੇ ਨਹੀਂ, ਉਨੀ ਦੇਰ ਸਾਨੂੰ ਇਹ ਬਾਣੀ ਕੱਟੜਤਾ ਵਾਲੀ ਹੀ ਲੱਗੇਗੀ ਪਰ ਜਦੋਂ ਅਸੀਂ ਸ਼ਬਦ ਦੇ ਵਿਚਾਰ, ਸ਼ਬਦ ਦੇ ਭਾਵ, ਸ਼ਬਦ ਦੀ ਸ਼ਕਤੀ, ਸ਼ਬਦ ਦੇ ਪ੍ਰਕਾਸ਼ ਨੂੰ ਸਮਝ ਜਾਵਾਂਗੇ ਤਾਂ ਸਾਨੂੰ ਆਪਣਾ ਜੀਵਨ ਖੁਸ਼ੀਆਂ ਭਰਿਆ, ਆਨੰਦਮਈ ਲੱਗੇਗਾ ਔਰ ਸਾਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਅਸੀਂ ਬੰਦੇ ਨੂੰ ਜ਼ਿਆਦਾ ਪਿਆਰ ਨਹੀਂ ਕਰਨਾ, ਬਾਣੀ ਨੂੰ ਜ਼ਿਆਦਾ ਪਿਆਰ ਕਰਨਾ ਹੈ। ਸਾਨੂੰ ਹੁਣ ਜਾਣ ਲੈਣਾ ਚਾਹੀਦਾ ਹੈ ਕਿ ਦਿਮਾਗ ਨੂੰ ਵਧਾਉਣ ਦੀ ਸ਼ਕਤੀ ਸ਼ਬਦ ਹੈ। ਅਸੀਂ ਸ਼ਬਦ ਨੂੰ ਪੜ੍ਹਨਾ ਨਹੀਂ, ਦੇਖਣਾ ਨਹੀਂ, ਬਲਕਿ ਉਸ ਨੂੰ ਵਿਚਾਰਨਾ ਹੈ। ਜੇ ਅਸੀਂ ਵਿਚਾਰ ਲਵਾਂਗੇ ਤਾਂ ਸਾਡਾ ਪੜ੍ਹਨਾ, ਸੁਣਨਾ ਆਪੇ ਹੀ ਸਫਲ ਹੋ ਜਾਏਗਾ, ਕਿਉਂਕਿ ਦਿਮਾਗ ਨੂੰ ਵਧਾਉਣ ਦੀ ਸ਼ਕਤੀ ਸ਼ਬਦ ਹੈ !

✡ ✡ ✡

# ਨਿਰਗੁਣ ਤੇ ਸਰਗੁਣ ਵਿਚ ਅੰਤਰ

*ਕਹਾ ਬੁੱਧਿ ਪ੍ਰਭ ਤੁੱਛ ਹਮਾਰੀ ॥*
*ਬਰਨਿ ਸਕੈ ਮਹਿਮਾ ਜੁ ਤਿਹਾਰੀ ॥*
*ਹਮ ਨ ਸਕਤ ਕਰਿ ਸਿਫਤ ਤੁਮਾਰੀ ॥*
*ਆਪ ਲੇਹੁ ਤੁਮ ਕਥਾ ਸੁਧਾਰੀ ॥੩॥*

*(ਬਚਿਤ੍ਰ ਨਾਟਕ, ਪੰਨਾ ੪੭)*

*ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥ (ਪੰਨਾ ੫੨੩)*

ਇਸ ਸਾਰੇ ਹੁਕਮ ਵਿਚੋਂ, ਇਕ ਐਸੀ ਪੰਕਤੀ ਪਾਤਿਸ਼ਾਹ ਦੀ ਨਜ਼ਰ ਆਈ ਹੈ, ਜਿਸ ਵਿਚ ਇਹ ਵਿਚਾਰ ਹੈ ਕਿ ਪ੍ਰਮਾਤਮਾ ਦੇ ਵੱਸ ਵਿਚ ਹੀ ਹੈ ਕਿ ਜੋ ਚਾਹੇ ਉਹ ਕਰ ਸਕਦਾ ਹੈ, ਜਦੋਂ ਚਾਹੇ ਜ਼ਿੰਦਗੀ ਦੇ ਸਕਦਾ ਹੈ, ਜਦੋਂ ਚਾਹੇ ਜ਼ਿੰਦਗੀ ਲੈ ਸਕਦਾ ਹੈ। ਇਹ ਸਭ ਕੁਝ ਕਰਤਾ-ਪੁਰਖ ਦੇ ਹੱਥ ਵਿਚ ਹੈ। ਕਰਤਾ-ਪੁਰਖ ਜੋ ਹੈ, ਪਰਮੇਸ਼ਵਰ ਹੈ, ਪ੍ਰਮਾਤਮਾ ਹੈ। ਸਾਰੇ ਜਗਤ ਦਾ Creator ਹੈ, ਅਰਥਾਤ ਸਾਰੇ ਜਗਤ ਨੂੰ ਬਣਾਉਣ ਵਾਲਾ ਹੈ। ਹਿੰਦੁਸਤਾਨ ਦੇ ਅੰਦਰ, ਪ੍ਰਮਾਤਮਾ ਦੇ ਉੱਤੇ ਲੋਕਾਂ ਨੇ ਵਿਸ਼ਵਾਸ ਤਾਂ ਕੀਤਾ ਹੈ, ਲੇਕਿਨ ਕਿਸੇ ਨੇ ਉਸ ਨੂੰ ਕਿਸੇ ਰੂਪ ਵਿਚ ਮੰਨਿਆ, ਕਿਸੇ ਨੇ ਕਿਸੇ ਰੂਪ ਵਿਚ ਮੰਨਿਆ। ਉਸ ਦੇ ਰੂਪ ਵੱਖ-ਵੱਖ ਕਰ ਦਿੱਤੇ। ਕੋਈ ਬ੍ਰਹਮਾ ਨੂੰ ਮੰਨਦਾ ਰਿਹਾ ਕਿ ਇਹ ਜਗਤ ਦਾ Creator ਹੈ। ਕੋਈ ਸ਼ਿਵ ਜੀ ਨੂੰ ਮੰਨਦਾ ਰਿਹਾ ਕਿ ਇਹ ਜਗਤ ਸੰਘਾਰਕ ਹੈ। ਕੋਈ ਵਿਸ਼ਨੂੰ ਨੂੰ ਮੰਨਦਾ ਰਿਹਾ ਕਿ ਇਹ ਰਿਜ਼ਕ-ਦਾਤਾ ਹੈ। ਅੱਜ ਦੇ ਇਸ ਪਾਵਨ ਪਵਿੱਤਰ ਹੁਕਮ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੋ ਬਖਸ਼ਿਸ਼ ਕੀਤੀ ਹੈ, ਉਹ ਇਹ ਹੈ ਕਿ ਸਾਡਾ ਵਿਸ਼ਵਾਸ, ਸਾਡੀ ਸ਼ਰਧਾ ਇਕ ਪ੍ਰਮਾਤਮਾ ਨਾਲ ਜੋੜੀ ਜਾਵੇ। ਔਰ ਮਨੁੱਖਤਾ ਨੂੰ ਸਮਝਾਇਆ ਕਿ ਇਕੋ ਪੂਰਨ ਪ੍ਰਮਾਤਮਾ ਦੇ ਵੱਸ ਵਿਚ ਇਹ ਸਮੁੱਚਾ ਜਗਤ ਹੈ, ਇਹ ਸਮੁੱਚਾ ਸੰਸਾਰ ਹੈ। ਔਰ ਇਕੋ ਦੇ ਅਸੀਂ ਉਪਾਸ਼ਕ ਹਾਂ :

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ (ਪੰਨਾ ੬੪੬)*

ਇਹ ਗੱਲ ਹਿੰਦੁਸਤਾਨ ਲਈ, ਧਾਰਮਿਕ ਆਗੂਆਂ ਲਈ ਇਕ ਬਹੁਤ

ਵੱਡੀ ਚੋਟ ਸੀ, ਕਿਉਂਕਿ ਸਨਾਤਨ ਮੱਤ ਦਾ ਇਹ ਜ਼ੋਰ ਲੱਗਾ ਸੀ ਕਿ ਪ੍ਰਮਾਤਮਾ ਤਿੰਨ ਸ਼ਕਤੀਆਂ ਵਿਚ ਵਿਚਰਦਾ ਹੈ; ਅਕਾਰ, ਓਂਕਾਰ, ਮਕਾਰ, ਬ੍ਰਹਮਾ, ਵਿਸ਼ਨੂੰ ਤੇ ਮਹੇਸ਼। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਆਖਿਆ ਹੈ ਕਿ ਇਹ ਤਿੰਨੇ ਸ਼ਕਤੀਆਂ ਜੋ ਤੁਸੀਂ ਬਿਆਨ ਕਰਦੇ ਹੋ, ਇਹ ਵੀ ਇਕ 'ਚੋਂ ਹੀ ਨਿਕਲੀਆਂ ਹਨ। ਉਹ ਕੋਈ ਹੋਰ ਗੈਬੀ ਸ਼ਕਤੀ ਹੈ, ਕੋਈ ਗੈਬੀ ਤਾਕਤ ਹੈ। ਸੰਸਾਰ ਦੇ ਅੰਦਰ ਕੁਝ ਵੀ ਐਸਾ ਨਹੀਂ ਬਣਦਾ, ਜਿਸ ਨੂੰ ਬਣਾਉਣ ਵਾਲਾ ਕੋਈ ਨਾ ਹੋਵੇ। ਭਾਵੇਂ ਮਕਾਨ ਹੈ, ਭਾਵੇਂ ਮੋਟਰ ਹੈ, ਭਾਵੇਂ ਫਰਿਜ ਹੈ। ਗੱਲ ਕੀ, ਦੁਨੀਆਂ ਵਿਚ ਜੋ ਕੁਝ ਨਜ਼ਰ ਆ ਰਿਹਾ ਹੈ, ਕਿਸੇ ਨਾ ਕਿਸੇ ਵਿਅਕਤੀ ਨੇ ਉਹਦੇ ਤੇ ਕੁਝ ਯੋਗਦਾਨ ਪਾਇਆ ਹੈ। ਔਰ ਇਹ ਅਕਲ ਕਿਸ ਨੇ ਦਿੱਤੀ ? ਪ੍ਰਮਾਤਮਾ ਨੇ, ਈਸ਼ਵਰ ਨੇ। ਬੰਦਾ ਜੇ ਇਹ ਆਖੇ ਕਿ ਅੱਜ ਮੈਂ ਬੜੀ ਬਰੀਕ ਬੀਨੀ ਦਾ ਮਾਲਿਕ ਹੋ ਗਿਆ ਹਾਂ, ਅਕਲ ਮੇਰੇ ਕੋਲ ਬੜੀ ਹੈ, ਤਾਂ ਮਹਾਰਾਜ ਆਖਣ ਲੱਗੇ ਕਿ ਅਕਲ ਤਾਂ ਜ਼ਰੂਰ ਚਾਹੀਦੀ ਹੈ, ਪਰ ਨਿਰੀ ਅਕਲ ਹੋਵੇਗੀ ਤਾਂ ਤੇਰਾ ਜੀਵਨ ਬੰਜਰ, ਵੀਰਾਨ, ਜ਼ਮੀਨ ਵਾਂਗੂ ਖਤਮ ਹੋ ਜਾਏਗਾ, ਜਿਸ ਵਿਚ ਕੁਝ ਵੀ ਉਗਦਾ ਨਹੀਂ ਹੈ। ਜੇ ਤੇਰੀ ਅਕਲ ਦੇ ਨਾਲ-ਨਾਲ ਪ੍ਰਮਾਤਮਾ ਦੇ ਉੱਤੇ ਸ਼ਰਧਾ ਤੇ ਵਿਸ਼ੇਵਾਸ ਹੋਵੇਗਾ ਤਾਂ ਤੂੰ ਮੰਨ ਲਵੇਂਗਾ ਕਿ ਮੇਰੀ ਆਪਣੀ ਅਕਲ ਕੁਝ ਵੀ ਨਹੀਂ ਹੈ :

ਤੁੱਛ ਹੈ।

ਪ੍ਰਮਾਤਮਾ ਨੇ ਮੈਨੂੰ ਕੁਝ ਸਬਕ ਸਿਖਾਇਆ, ਮੇਰੀਆਂ ਬੰਦ ਖਿੜਕੀਆਂ ਖੋਲ੍ਹੀਆਂ ਤੇ ਮੈਂ ਜਗਤ ਨੂੰ ਕੁਝ ਦਿੱਤਾ। ਫਿਰ ਇਕ ਦੇ ਉੱਤੇ ਵਿਸ਼ਵਾਸ ਅਟੱਲ ਹੋ ਜਾਏਗਾ। ਐਸੀ ਅਕਲ ਵੀ ਮੁਬਾਰਕ ਹੈ। ਅਗਰ ਅਸੀਂ ਇਹ ਸੋਚੀਏ ਕਿ ਇਹ ਜਿਹੜਾ ਬੰਦਾ ਹੈ, ਇਸ ਬੰਦੇ ਨੂੰ ਵੀ ਬੰਦੇ ਨੇ ਬਣਾਇਆ ਹੈ, ਕਿਉਂਕਿ ਪਤਨੀ ਅਤੇ ਪਤੀ ਦਾ ਮਿਲਾਪ ਹੋਇਆ। Male and female ਦਾ ਸਬੰਧ ਹੋਇਆ ਤੇ ਇਕ ਬੱਚਾ ਬਚਪਨ ਤੋਂ ਲੈ ਕੇ ਮਾਂ ਦੇ ਪੇਟ ਵਿਚ ਵੀ ਪਹਿਲਾਂ ਰਿਹਾ, ਫਿਰ ਸੰਸਾਰ ਵਿਚ ਆਇਆ, ਫਿਰ ਚਲਾ ਗਿਆ। ਇਤਨੀ ਕੁ ਖੇਡ ਸਾਨੂੰ ਨਜ਼ਰ ਆਉਂਦੀ ਹੈ, ਪਰ ਇਸ ਤੋਂ ਪਹਿਲਾਂ ਅਸੀਂ ਕਦੀ ਨਹੀਂ ਸੋਚਿਆ, ਗੁਰੂ ਨਾਨਕ ਸਾਹਿਬ ਜੀ ਨੇ ਜਿਹੜਾ ਇਕ ਅੱਖਰ, ਸ਼ਬਦ, ਰੁੱਤ ਮੰਤੜਾ ਦਿੱਤਾ ਸਾਰੇ ਜਗਤ ਨੂੰ, ਇਹ ਅਨਰਵਚਨੀਯ ਹੈ। ਉਸ ਦੀ ਵਿਆਖਿਆ ਨਹੀਂ ਹੋ ਸਕਦੀ। ਮੈਂ ਇਕ ਬਰੀਕੀ ਵਿਚ ਗੱਲ ਲੈਣੀ ਚਾਹਾਂਗਾ ਕਿ ਸਾਨੂੰ ਦਿੱਸਦਾ ਹੈ ਬੱਚਾ ਉਦੋਂ ਜਦੋਂ ਮਾਂ ਦੇ ਪ੍ਰੇਟ ਵਿਚੋਂ ਬਾਹਰ

ਆ ਗਿਆ। ਸਾਨੂੰ ਪਤਾ ਚਲਦਾ ਹੈ ਉਦੋਂ ਜਦੋਂ ਮਾਂ ਦੇ ਗਰਭਾਧਾਨ ਵਿਚ ਕੋਈ ਬੀਜ ਪੁੰਗਰਨਾ ਸ਼ੁਰੂ ਹੋ ਗਿਆ ਹੈ। ਕੁਝ ਬੰਦਿਆਂ ਦਾ ਇਹ ਦਾਅਵਾ ਹੈ ਕਿ ਜਦੋਂ ਤਿੰਨ ਮਹੀਨੇ ਹੋ ਜਾਣ ਮਾਂ ਨੂੰ ਉਦੋਂ ਆਤਮਾ ਪ੍ਰਵੇਸ਼ ਕਰਦੀ ਹੈ। ਕੁਝ ਕਹਿੰਦੇ ਨੇ ਜਾਂ ਚਾਰ ਮਹੀਨੇ ਹੋ ਜਾਣ। ਪਰ ਅੱਜ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜਿਹੜੀ ਦਾਸ ਗੱਲ ਕਰਨ ਲੱਗਾ ਹੈ, ਇਸ ਤੋਂ ਭਿੰਨ ਹੈ। ਗੁਰੂ ਦੇ ਵਾਕਾਂ ਦਾ ਦੁਹਰਾਉ ਹੈ, ਮੇਰੀ ਆਪਣੀ ਕੋਈ ਗੱਲ ਨਹੀਂ। ਪ੍ਰਮਾਤਮਾ ਨਿਰਗੁਣ ਹੈ ਔਰ ਜਗਤ ਸੰਸਾਰ ਸਰਗੁਣ ਹੈ। ਇਤਨਾ ਹੀ ਫਰਕ ਹੈ। ਜੋ ਦਿਖਾਈ ਦਿੰਦਾ ਹੈ ਉਹ ਸਰਗੁਣ ਹੈ, ਜੋ ਦਿਖਾਈ ਨਹੀਂ ਦਿੰਦਾ ਹੈ ਉਹ ਨਿਰਗੁਣ ਹੈ। ਇਸ ਨੂੰ ਅੰਗਰੇਜ਼ੀ ਵਿਚ ਅਸੀਂ ਕਹਿੰਦੇ ਹਾਂ Visible Or Non-visible. Visible ਜਿਸ ਨੂੰ ਅੱਖ ਦੇਖ ਸਕੇ ਤੇ ਸਾਡਾ ਤਾਂ ਵਿਸ਼ਵਾਸ ਉਹਦੇ ਤੇ ਹੀ ਹੈ ਨਾ ਜਿਸ ਨੂੰ ਅੱਖ ਦੇਖਦੀ ਹੋਵੇ। ਦੁਨੀਆਂ ਭਰ ਦੇ ਧਾਰਮਿਕ ਲੋਕਾਂ ਨੂੰ ਪੁੱਛਿਆ ਜਾਵੇ ਕਿ ਰੱਬ ਦੀ ਪੂਜਾ ਕਰ ਰਹੇ ਹੋ, ਰੱਬ ਦੇਖਿਆ ਹੈ ? ਵੈਸੇ ਰੱਬ ਦੇ ਉੱਤੇ ਕੋਈ ਵਿਸ਼ਵਾਸ ਵੀ ਨਹੀਂ ਕਿਸੇ ਦਾ। ਇਹ ਦਾਅਵੇ ਨਾਲ ਕਿਹਾ ਜਾ ਸਕਦਾ ਹੈ, ਵਿਸ਼ਵਾਸ ਹੈ 'ਤੇ ਆਪਣੇ ਮਾਸਟਰ ਤੇ ਹੈ, ਆਪਣੇ ਲਾਭ 'ਤੇ ਹੈ, ਗੁਰੂ ਤੇ ਹੈ, ਕਿਉਂਕਿ ਗੁਰੂ ਉਹ ਮਾਂ ਹੈ, ਜਿਸ ਨੇ ਜੀਵ ਨੂੰ ਬੋਧ ਦਿੱਤਾ, ਗਿਆਨ ਦਿੱਤਾ ਕਿ ਤੂੰ ਮੇਰੇ ਤੋਂ ਪੈਦਾ ਨਹੀਂ ਹੋਇਆ। ਤੈਨੂੰ ਪੈਦਾ ਕਰਨ ਵਿਚ ਕੋਈ ਹੋਰ ਸ਼ਕਤੀ ਵਰਤੀ ਹੈ। ਬਚਪਨ ਤੋਂ ਹੀ ਮਾਂ ਪੜ੍ਹਾਉਣਾ ਸ਼ੁਰੂ ਕਰ ਦਿੰਦੀ ਹੈ ਬੱਚੇ ਨੂੰ ਕਿ ਇਹ ਤੇਰਾ ਪਿਤਾ ਹੈ। ਹਿੰਦੁਸਤਾਨ ਵਿਚ ਪ੍ਰਮਾਤਮਾ ਦਾ ਵਿਚਾਰ ਤੇ ਬੜਾ ਹੋਇਆ ਪਰ ਬਚਪਨ ਵਿਚ ਮਾਂ ਕੋਈ ਐਸੀ ਹੋਈ ਹੋਵੇਗੀ ਜਿਸਨੇ ਜੰਮਦੇ ਬੱਚੇ ਨੂੰ ਕਿਹਾ ਹੋਏਗਾ ਕਿ ਤੇਰਾ ਪਿਤਾ ਇਹ ਨਹੀਂ, ਪ੍ਰਮਾਤਮਾ ਹੈ ਪਰ ਉਹ ਦਿਖਾਈ ਨਹੀਂ ਦਿੰਦਾ, ਉਹ ਪਿਤਾ ਕਿਸ ਤਰ੍ਹਾਂ ਹੈ ? ਮੈਂ ਕ੍ਰਿਸਟੈਨਟੀ ਦੀ ਇਹ ਗੱਲ ਨਾਲ ਬੜਾ ਹੀ ਮੁਤਫਿਕ ਹਾਂ। ਉਹ ਕਹਿੰਦੇ ਨੇ ਜੀਸਸ ਰੱਬ ਦਾ ਪੁੱਤਰ ਹੈ। ਲੋਕਾਂ ਨੇ ਸ਼ੱਕ ਕੀਤਾ ਕਿ ਜਿਹੜੀ ਮਰੀਅਮ ਹੈ, ਇਹਦਾ ਪਤਾ ਨਹੀਂ ਕਿਸ ਗੈਰ ਪੁਰਸ਼ ਨਾਲ, ਗੈਰ ਮਰਦ ਨਾਲ, ਕੁਵਾਰੇ ਹੁੰਦਿਆਂ ਦਾ ਸਬੰਧ ਹੋਵੇਗਾ ਔਰ ਕੁਵਾਰੀ ਦੀ ਪੇਟ ਵਿਚੋਂ ਬੱਚਾ ਪੈਦਾ ਹੋਇਆ। ਔਰ ਇਹ ਕਹਿੰਦੇ ਨੇ ਬਾਪ ਦਾ ਨਾਮ ਬਿਆਨ ਨਹੀਂ ਕਰ ਸਕਦੇ। ਲੇਕਿਨ ਇਹ ਆਖਦੇ ਨੇ ਜੀਸਸ ਰੱਬ ਦਾ ਪੁੱਤਰ ਹੈ Jesius : Son of God. ਮੈਨੂੰ ਇਹ ਗੱਲ ਉਹਨਾਂ ਦੀ ਹੁਣ ਜਾ ਕੇ ਸਮਝ ਆਈ ਹੈ ਕਿ ਜੀਸਸ ਰੱਬ ਦਾ ਪੁੱਤਰ ਕਿਵੇਂ ਹੈ ? ਪਹਿਲਾਂ ਮੈਂ ਵੀ ਇਸ ਦੀ ਮੁਖਾਲਫਿਤ ਕਰਦਾ ਰਿਹਾ

ਹਾਂ। ਇਹ ਆਖਦਾ ਰਿਹਾ ਕਿ ਕੁਵਾਰੀ ਦੀ ਪੇਟੋਂ ਜੰਮਿਆ। ਨਹੀਂ, ਕਿਸੇ ਕੁਵਾਰੀ ਦੇ ਪੇਟ ਤੋਂ ਇਸ ਤਰ੍ਹਾਂ ਬੱਚਾ ਪੈਦਾ ਨਹੀਂ ਹੋ ਸਕਦਾ। ਗੁਰੂ ਗ੍ਰੰਥ ਸਾਹਿਬ ਜੀ ਇਸ ਗੱਲ ਨਾਲੋਂ ਮੁਤਫਿਕ ਨਹੀਂ ਨੇ ! ਔਰ ਮਹਾਰਾਜ ਆਖਦੇ ਨੇ :

*ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥* (ਪੰਨਾ ੮੭੨)

ਮਾਂ ਤੇ ਬਾਪ ਦੇ ਸੰਯੋਗ ਤੋਂ ਬਿਨਾਂ ਬੱਚਾ ਹੋ ਨਹੀਂ ਸਕਦਾ ! ਐਸਾ ਹੈ ਕਿ ਮਰੀਅਮ ਦਾ ਵੀ ਕੋਈ ਸਬੰਧ ਹੋਇਆ। ਬੱਚਾ ਜੋ ਜੰਮਿਆ, ਰਿਸ਼ਤੇਦਾਰਾਂ ਨੇ ਭਾਵੇਂ ਆਪਣੀ ਇੱਜ਼ਤ ਨੂੰ ਬਚਾਉਣ ਵਾਸਤੇ ਹੀ ਇਸ ਗੱਲ ਦਾ ਪ੍ਰਚਾਰ ਕੀਤਾ ਕਿ ਜੀਸਸ ਰੱਬ ਦਾ ਭੇਜਿਆ ਹੋਇਆ ਆਇਆ ਹੈ ਪਰ ਇਹ ਗੱਲ ਹਕੀਕਤ ਵਿਚ ਸਹੀ ਸੀ ਔਰ ਸਾਰੀ ਦੁਨੀਆਂ ਨੂੰ ਕਹਿਣਾ ਚਾਹੀਦਾ ਹੈ ਕਿ ਜਿਸ ਘਰ ਵਿਚ ਵੀ ਬੱਚਾ ਪੈਦਾ ਹੋਵੇ, ਉਹ ਵੀ ਰੱਬ ਦਾ ਹੀ ਪੁੱਤਰ ਹੈ। ਤੁਸੀਂ ਕਿਸ ਦੇ ਹੋ ? ਤੁਸੀਂ ਵੀ ਰੱਬ ਦੇ ਪੁੱਤਰ ਹੀ ਹੋ। ਅਸੀਂ ਕਿਸ ਦੇ ਹਾਂ ? ਅਸੀਂ ਵੀ ਰੱਬ ਦੇ ਪੁੱਤਰ ਹੀ ਹਾਂ। ਇਹ ਤੇ ਸਾਨੂੰ ਭੁਲੇਖਾ ਲੱਗਿਆ ਕਿ ਇਹ ਜਗਤ ਵਿਚ ਸਾਡੀ ਮਾਂ ਹੈ, ਇਹ ਭਰਾ ਹੈ, ਇਹ ਦਾਦਾ ਹੈ, ਇਹ ਪੜਦਾਦਾ ਹੈ। ਇਹਨਾਂ ਨਾਲ ਤੇ ਬੰਦਾ ਜੁੜ ਗਿਆ ਰਿਸ਼ਤੇਦਾਰੀਆਂ ਨਾਲ ! ਪਰ ਜਿਥੋਂ ਜੀਵਨ ਦੀ ਸ਼ੁਰੂਆਤ ਹੋਈ ਸੀ, ਬਿਲਕੁਲ ਭੁੱਲ ਗਿਆ। ਇਸ ਵਾਸਤੇ ਧੱਕੇ ਖਾਂਦਾ ਹੈ, ਇਸ ਵਾਸਤੇ ਦੁੱਖ ਝੱਲਦਾ ਹੈ, ਇਸ ਵਾਸਤੇ ਕਸ਼ਟ ਅਤੇ ਸੰਤਾਪ ਭੋਗਦਾ ਹੈ। ਸਾਰਾ ਜੀਵਨ ਇਕ ਨਾਲੋਂ ਟੁੱਟ ਗਿਆ। ਇਕ ਦਾ ਨਿਰਗੁਣ ਸਰੂਪ ਕੀ ਹੈ, ਜਿਸ ਨੂੰ ਵੇਖਿਆ ਨਹੀਂ ਜਾ ਸਕਦਾ। ਬੰਦੇ ਦਾ ਵੀ ਇਕ ਨਿਰਗੁਣ ਸਰੂਪ ਸੀ। ਆਹ ਜਿਹੜਾ ਵਜੂਦ ਹੈ ਨਾ, ਆਹ ਜਿਹੜਾ ਸਰੀਰ ਹੈ ਨਾ ਅੱਜ ਇਤਨਾ ਵੱਡਾ ਪੰਜ ਜਾਂ ਛੇ ਫੁੱਟ ਲੰਬਾ ਚੌੜਾ। ਇਹ ਹੁਣ ਸਰਗੁਣ ਹੈ, ਦਿਖਾਈ ਦੇ ਰਿਹਾ ਸਾਹਮਣੇ। ਲੇਕਿਨ ਇਹੀ ਸਰੀਰ ਨਿਰਗੁਣ ਸੀ ਕਦੀ।

ਮੈਂ ਸੋਚਦਾ ਹਾਂ ਸਰੀਰ ਹੀ ਆਤਮਾ ਹੈ। ਬੱਸ ਆਤਮਾ ਹੀ ਸਰਗੁਣ ਰੂਪ ਵਿਚ ਪ੍ਰਫੁੱਲਤ ਹੋ ਗਈ ਔਰ ਤੁਸੀਂ ਇਸ ਗੱਲ ਨਾਲ ਸਹਿਮਤ ਹੋ ਜਾਵੋਗੇ ਜੇ ਮੈਂ ਥੋੜਾ ਜਿਹਾ ਹੋਰ ਪਿੱਛੇ ਲੈ ਜਾਵਾਂ। ਜਦੋਂ ਇਹ ਬੱਚਾ ਨਿਰਗੁਣ ਰੂਪ ਵਿਚ ਪਿਤਾ ਦੀ ਬਿੰਦ ਦੇ ਅੰਦਰ ਵੀਰਜ ਰੂਪ ਵਿਚ ਉਹਦੇ ਸਪਰਸ਼ ਦੇ ਰੂਪ ਵਿਚ ਘੁੰਮਦਾ ਸੀ, ਗੁਰੂ ਗ੍ਰੰਥ ਸਾਹਿਬ ਵਿਚ ਇਹ ਵਾਕ ਹੈ ਕਿ ਜਦੋਂ ਪਿਤਾ ਦੇ ਅੰਦਰ ਘੁੰਮਦਾ ਸੀ ਬੱਚਾ, ਉਦੋਂ ਹਾਲਤ ਇਹ ਸੀ ਕਿ ਇਸ ਦਾ ਰੂਪ

ਕੋਈ ਦਿਖਾਈ ਨਹੀਂ ਸੀ ਦਿੰਦਾ। ਜਿਨ੍ਹਾਂ ਨੇ ਮਾਈਕ੍ਰੋਸਕੋਪ ਨਾਲ ਵਿਅਕਤੀ ਦੇ ਬੀਜ ਰੂਪ, ਨਿਰਗੁਣ ਰੂਪ ਨੂੰ ਦੇਖਿਆ ਹੋਵੇ ਮਾਈਕ੍ਰੋਸਕੋਪ ਅਰਥਾਤ ਜਿਸ ਨੂੰ ਖੁਰਦਬੀਨ ਕਹਿੰਦੇ ਹਨ ਤੇ ਤੁਸੀਂ ਦੇਖੋਗੇ ਗੁਰੂ ਨਾਨਕ ਸਾਹਿਬ ਜੀ ਨੇ ਜੋ ਜਗਤ ਨੂੰ ਏਕਾ ਦਿੱਤਾ। ਤੁਸੀਂ ਦੇਖਦੇ ਹੋ ਨਾ ਜਿਸ ਨੂੰ ੧ੳ ਕਹਿੰਦੇ ਹਨ। ਬਾਪ ਦੇ ਵਿਅਕਤੀ ਦੇ ਬੀਜ ਦੇ ਅੰਦਰ ਬਿਲਕੁਲ ਏਕੇ ਦੀ ਸ਼ਕਲ ਦੇ ਕਣ, ਬਿਲਕੁਲ ਏਕੇ ਦੇ ਸ਼ਕਲ ਦੇ ਹੀ ਸਪਰਸ਼ ਮੀਲੀਅਨਸ-ਮੀਲੀਅਨਸ ਘੁੰਮਦੇ ਹਨ ਔਰ ਸ਼ਾਇਦ ਇਹੀ ਕਾਰਨ ਹੈ ਉਹ ਹਿਲਦੇ ਹਨ, ਤੁਰਦੇ ਹਨ, ਭਜਦੇ ਹਨ, ਲੇਕਿਨ ਉਹਨਾਂ ਕੋਲ ਇਹ ਸ਼ਕਲ ਨਹੀਂ ਹੁੰਦੀ। ਜਦੋਂ ਉਹਨਾਂ ਦਾ ਖਾਸ Process ਵਿਚੋਂ ਲੰਘ ਕੇ Cross Examing ਹੋ ਜਾਏ। ਭਾਵ ਉਹੀ ਪਿਤਾ ਦੀ ਬਿੰਦ ਇਕ ਔਰਤ ਦੇ Ovam ਵਿਚ ਚਲੀ ਜਾਏ ਤਾਂ ਉਹ ਉਥੇ Fertilize ਹੋ ਜਾਂਦੀ ਹੈ, ਉਥੇ ਬੀਜ ਨੂੰ ਇਕ ਜ਼ਮੀਨ ਮਿਲ ਜਾਂਦੀ ਹੈ ਔਰ ਜ਼ਰਖੇਜ਼ ਜ਼ਮੀਨ ਦੇ ਨਾਲ ਬਿਲਕੁਲ ਬੀਜ ਸਰਗੁਣ ਹੋ ਕੇ ਫੁਲਣਾ ਸ਼ੁਰੂ ਹੋ ਜਾਂਦਾ ਹੈ ਔਰ ਇਸ ਗੱਲ ਦਾ ਜ਼ਿਕਰ ਕੀਤਾ ਹੈ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ। ਮਹਾਰਾਜ ਇਹ ਨਹੀਂ ਕਹਿੰਦੇ ਕਿ ਮਾਂ ਦੇ ਗਰਭਾਧਾਨ ਵਿਚ ਬੱਚੇ ਦੀ ਸ਼ੁਰੂਆਤ ਹੋਈ, ਬਲਕਿ ਇਹ ਆਖਦੇ ਹਨ ਕਿ ਪਹਿਲਾਂ ਪ੍ਰਮਾਤਮਾ ਨੇ ਜੀਵ ਦੀ ਰਚਨਾ ਕੀਤੀ। ਕਿਥੇ ? ਪਿਤਾ ਦੇ ਅੰਦਰ, ਵਿਅਕਤੀ ਦੇ ਅੰਦਰ। ਫਿਰ ਕੀ ਹੋਇਆ ? ਔਰਤ ਨਾਲ ਵਿਆਹ ਤੇ ਫਿਰ ਹੋਇਆ ਔਰਤ ਨਾਲ ਸੰਯੋਗ ਤੇ :

*ਮਾਤ ਗਰਭ ਅਸਥਾਪਨੰ ॥* *(ਪੰਨਾ ੭੦੬)*

ਪਹਿਲਾਂ ਰਚਨਾ ਹੈ ਜੀਵ ਦੀ, ਜੋ ਜੀਵ ਦਿਸਦਾ ਨਹੀਂ ਅੱਖਾਂ ਨਾਲ। ਜਿਸ ਨੂੰ ਦੇਖਿਆ ਨਹੀਂ ਜਾ ਸਕਦਾ, ਇਹਨੂੰ ਦਾਸ ਕਹਿੰਦਾ ਹੈ, ਇਹ ਨਿਰਗੁਣ ਹੈ। ਨਿਰਗੁਣ ਰੂਪ ਜਦ ਇਕ Cross Examing ਵਿਚੋਂ ਲੰਘ ਕੇ ਜਦ ਇਕ ਖਾਦ ਮਿਲਦਾ ਹੈ, ਪਦਾਰਥ ਮਿਲਦਾ ਹੈ, ਜ਼ਮੀਨ ਮਿਲਦੀ ਹੈ ਤਾਂ ਉਹੀ ਨਿਰਗੁਣ ਸਰੂਪ ਸਰਗੁਣ ਹੋ ਜਾਂਦਾ ਹੈ :

*ਰਚੰਤਿ ਜੀਅ ਰਚਨਾ*
*ਮਾਤ ਗਰਭ ਅਸਥਾਪਨੰ ॥*
*ਸਾਸਿ ਸਾਸਿ ਸਿਮਰੰਤਿ ਨਾਨਕ*
*ਮਹਾ ਅਗਨਿ ਨ ਬਿਨਾਸਨੰ ॥* *(ਪੰਨਾ ੭੦੬)*

ਹੁਣ ਇਕ ਗਜ਼ਬ ਕਰ ਦਿੱਤਾ ਹੈ ਪਾਤਿਸ਼ਾਹ ਨੇ ! ਆਪਾਂ ਕਹਿਨੇ ਹਾਂ

ਕਿ ਪ੍ਰਮਾਤਮਾ ਨੂੰ ਜ਼ਬਾਨ ਨਾਲ ਹੀ ਸਿਰਫ਼ ਜਪਿਆ ਜਾ ਸਕਦਾ ਹੈ। ਲੇਕਿਨ ਗੁਰੂ ਸਾਹਿਬ ਆਖਦੇ ਨੇ ਜਦ ਬੱਚਾ ਮਾਂ ਦੇ ਪੇਟ ਵਿਚ ਸੀ, ਉਦੋਂ ਵੀ ਸਵਾਸ-ਸਵਾਸ ਹੀ ਜਪਦਾ ਸੀ। ਉਦੋਂ ਕਿਸ ਤਰ੍ਹਾਂ ਜਪਦਾ ਹੋਵੇਗਾ ? ਪ੍ਰਾਣ ਤੇ ਚਲਦੇ ਨਹੀਂ ਸੀ ਉਦੋਂ ! ਪ੍ਰਾਣ ਹਵਾ ਹੈ ਔਰ ਪ੍ਰਾਣ ਉਦੋਂ ਹੀ ਚਲਦੇ ਨੇ ਜਦੋਂ ਬੱਚਾ ਜੰਮ ਪੈਂਦਾ ਹੈ। ਨਰਸ ਜਾਂ ਦਾਈ ਜੰਮਦੇ ਬੱਚੇ ਨੂੰ ਇਕ ਦਮ ਪੈਰਾਂ ਤੋਂ ਪਕੜ ਕੇ ਪੁੱਠਾ ਲਟਕਾ ਕੇ ਇਕ ਝਟਕਾ ਮਾਰਦੀ ਹੈ। ਔਰ ਝਟਕੇ ਨਾਲ ਇਕ ਦਮ ਉਹਦੇ ਪ੍ਰਾਣ ਚਲਦੇ ਨੇ ਤੇ ਉਹ ਬੱਚਾ ਰੋਂਦਾ ਹੈ ਤੇ ਰੋਂਦਾ ਕਿਉਂ ਹੈ ? ਇਸ ਗੱਲ ਨੂੰ ਵੀ ਸਮਝੀਏ ! ਰੋਂਦਾ ਇਸ ਵਾਸਤੇ ਹੈ ਕਿਉਂਕਿ ਇਸ ਤੋਂ ਪਹਿਲਾਂ ਪ੍ਰਮਾਤਮਾ ਨਾਲ ਜੁੜਿਆ ਹੋਇਆ ਸੀ ਬੱਚਾ, ਇਸ ਤੋਂ ਪਹਿਲਾਂ ਰੱਬ ਦਾ ਰੂਪ ਹੋਇਆ ਸੀ ਬੱਚਾ। ਉਹਦੀ ਲਿਵ ਟੁੱਟ ਗਈ ਪ੍ਰਮਾਤਮਾ ਨਾਲੋਂ :

*ਲਿਵ ਛੁੜਕੀ ਲਗੀ ਤ੍ਰਿਸਨਾ*
*ਮਾਇਆ ਅਮਰੁ ਵਰਤਾਇਆ ॥* (ਪੰਨਾ ੯੨੧)

ਉਹਦੀ ਲਿਵ ਛੁੜਕ ਗਈ, ਇਕ ਦਮ ਰੋਂਦਾ ਹੈ। ਅਸੀਂ ਕਹਿੰਦੇ ਹਾਂ ਪਤਾ ਨਹੀਂ ਦਰਦ ਹੋਈ ਹੈ। ਨਹੀਂ, ਜਦ ਪ੍ਰਾਣ ਚੱਲੇ ਤਾਂ ਸੰਸਾਰ ਵੀ ਨਾਲ ਚੱਲ ਪਿਆ ਹੈ ਤੇ ਜੰਮਦਿਆਂ ਹੀ ਬੱਚਾ ਆਪਣੇ ਹੱਥ ਨੂੰ, ਆਪਣੇ ਅੰਗੂਠੇ ਨੂੰ, ਆਪਣੇ ਨਹੁੰਆਂ ਨੂੰ ਮੂੰਹ ਵਿਚ ਪਾਉਣਾ ਸ਼ੁਰੂ ਕਰ ਦਿੰਦਾ ਹੈ। ਇਸ ਦਾ ਮਤਲਬ ਹੈ ਜੀਵਨ ਦੀ ਸ਼ੁਰੂਆਤ ਬਹੁਤ ਪਹਿਲਾਂ ਹੋਈ। ਔਰ ਜੇ ਥੋੜ੍ਹਾ ਜਿਹਾ ਹੋਰ ਪਿੱਛੇ ਜਾਈਏ ਤਾਂ ਪਿਤਾ ਦੇ ਅੰਦਰ ਵੀ ਸ਼ੁਰੂਆਤ ਨਹੀਂ ਹੋਈ। ਪਿਤਾ ਦੇ ਅੰਦਰ ਖੁਰਾਕ ਗਈ, ਖੁਰਾਕ ਜ਼ਮੀਨ ਵਿਚੋਂ ਮਿਲੀ। ਇਸ ਤਰ੍ਹਾਂ ਦਾ Process ਹੈ। ਜ਼ਮੀਨ ਵਿਚੋਂ ਖੁਰਾਕ ਮਿਲੀ ਤੇ ਖੁਰਾਕ ਹੀ ਪਿਤਾ ਦੇ ਅੰਦਰ ਗਈ, ਖੁਰਾਕ ਦਾ ਹੀ ਖੂਨ ਬਣਿਆ, ਖੂਨ ਦਾ ਹੀ ਵੀਰਜ ਬਣਿਆ। ਉਹੀ ਅਗਾਂਹ ਮਾਂ ਦੇ ਅੰਦਰ ਗਿਆ, ਉਹੀ ਔਰਤ 'ਚੋਂ ਇਕ ਬੱਚੇ ਦਾ ਰੂਪ ਬਣ ਗਿਆ। ਜੰਮ ਪਿਆ ਤੇ ਸੰਸਾਰ ਦੇ ਅੰਦਰ ਆਇਆ, ਜੁਆਨ ਹੋਇਆ, ਬੁੱਢਾ ਹੋਇਆ, ਮਰ ਗਿਆ, ਸਵਾਹ ਹੋ ਗਿਆ ਤੇ ਕਿਸੇ ਨੇ ਜ਼ਮੀਨ ਵਿਚ ਦੱਬ ਦਿੱਤਾ ਤੇ ਉਹ ਜ਼ਮੀਨ ਵਿਚੋਂ ਹੀ ਤਾਂ ਨਿਕਲਿਆ ਸੀ ਤੇ ਜ਼ਮੀਨ ਵਿਚ ਹੀ ਖਤਮ ਹੋ ਗਿਆ। ਐਸਾ Process ਹੈ ਪ੍ਰਮਾਤਮਾ ਦਾ! ਮਹਾਰਾਜ ਆਖਣ ਲੱਗੇ ਐਸੀ ਗੱਲ ਨੂੰ ਹੀ ਸਮਝਣਾ ਹੈ ! ਇਕ ਪ੍ਰਮਾਤਮਾ ਦੀ ਰਚਨਾ ਹੈ, ਉਹਦੀ ਖੇਡ ਹੈ। ਉਹਦੀ ਖੇਡ ਨੂੰ ਬੰਦਾ ਸਮਝ ਸਕੇ ਕਿ ਅਸੀਂ ਕੋਈ ਕਾਰਨ ਨਹੀਂ

ਹਾਂ ਕਿਸੇ ਵੀ ਚੀਜ਼ ਦੇ ! ਇਕ ਸ਼ਾਇਰ ਆਖਦਾ ਹੈ :

*ਰਾਜ਼ ਕੁਦਰਤ ਨੇ ਇਨਸਾਨ ਸੇ ਛੁਪਾਏ ਤੋ ਬਹੁਤ,*
*ਮਗਰ ਪਹਿਲੇ ਬਸੀਰਤ ਸੇ ਛੁਪਾਏ ਨ ਗਏ ।*

ਜੋ ਆਹਿਲ ਦਿਮਾਗ ਦੇ ਮਾਲਿਕ ਨੇ, ਜੋ ਪ੍ਰਮਾਤਮਾ ਨੂੰ ਜਾਣਨ ਵਾਲੇ ਨੇ, ਜਿਨ੍ਹਾਂ ਦੇ ਉਪਰ ਪ੍ਰਭੂ ਨੇ ਬਖਸ਼ਿਸ਼ ਕੀਤੀ ਹੈ, ਲੇਕਿਨ ਮੈਂ ਸਮਝਦਾ ਹਾਂ ਇਹਦੇ ਵਿਚ ਵੀ ਗਲਤੀ ਹੈ। ਕੁਦਰਤ ਆਪਣੀ ਹਿੱਕ ਵਿਚ ਬਹੁਤ ਕੁਝ ਸਮੋ ਕੇ ਬੈਠੀ ਹੈ। ਵਿਅਕਤੀ ਐਵੇਂ ਹੀ ਫੁੱਲਿਆ ਫਿਰਦਾ ਹੈ ਕਿ ਮੈਨੂੰ ਬੜਾ Knowledge ਅਰਥਾਤ ਗਿਆਨ ਹੋ ਗਿਆ ਹੈ। ਮੈਂ ਬੜੇ Scientific ਢੰਗ ਨਾਲ ਚੱਲ ਪਿਆ ਹਾਂ। ਮੈਂ ਬੜਾ Medical ਲਾਈਨ ਵਿਚ ਅੱਗੇ ਨਿਕਲਿਆ ਹਾਂ। ਇਹ ਸਭ ਵਿਅਕਤੀ ਦਾ ਕੇਵਲ ਆਹੰਨ ਹੈ, ਹੋਰ ਕੁਝ ਵੀ ਨਹੀਂ। ਹਾਲੇ ਤਾਂ ਵਿਅਕਤੀ ਇਕ ਪੂਰੇ ਬ੍ਰਹਿਮੰਡ ਦਾ ਗਿਆਨ ਨਹੀਂ ਲੈ ਸਕਿਆ। ਇਕ Glaxy ਨੂੰ ਪੂਰਾ ਨਹੀਂ ਸਮਝ ਸਕਿਆ ਤੇ ਇਸ Universe ਦੇ ਅੰਦਰ ਲੱਖਾਂ, ਕਰੋੜਾਂ, ਅਰਬਾਂ ਦੇ ਹਿਸਾਬ ਨਾਲ ਬ੍ਰਹਿਮੰਡ ਇਸ ਤਰ੍ਹਾਂ ਦੇ ਹੋਰ ਨੇ! ਕੁਝ ਇਕ ਐਸੇ ਵੀ ਬ੍ਰਹਿਮੰਡ ਨੇ ਜਿਥੇ ਦਸ-ਦਸ ਚੰਦਰਮਾ ਨੇ। ਔਰ ਸਾਡੇ ਇਸ ਬ੍ਰਹਿਮੰਡ ਕੋਲ ਇਕੋ ਹੀ ਸੂਰਜ ਤੇ ਇਕੋ ਹੀ ਚੰਦਰਮਾ ਹੈ। ਇਸ ਤਰ੍ਹਾਂ ਦੇ ਵੀ ਬ੍ਰਹਿਮੰਡ ਨੇ ਜਿਥੇ ਦਸ-ਦਸ ਸੂਰਜ ਵੀ ਨੇ ਤੇ ਦਸ-ਦਸ ਚੰਦਰਮਾ ਵੀ ਨੇ। ਸਾਰੀ ਦੁਨੀਆਂ ਦੇ Scientist ਨੇ ਕੋਸ਼ਿਸ਼ ਕੀਤੀ ਹੈ ਕਿ ਗਲੈਕਸੀ ਤੋਂ ਬਾਅਦ, ਇਕ ਬ੍ਰਹਿਮੰਡ ਤੋਂ ਬਾਅਦ ਕਿਸੇ ਦੂਜੇ ਬ੍ਰਹਿਮੰਡ ਤਕ ਪਹੁੰਚਿਆ ਜਾਵੇ। ਇਹ ਅਕਲ ਹੈ ਨਾ, ਅਕਲ ਦਾ ਪ੍ਰਯੋਗ ਕਰਨਾ ਚਾਹੁੰਦੇ ਨੇ। ਪ੍ਰਮਾਤਮਾ ਦਾ ਮੁਕਾਬਲਾ ਬੜਾ ਮੁਸ਼ਕਿਲ ਹੈ। ਕੁਝ ਵਿਅਕਤੀ ਐਸੇ ਮੈਂ ਸੁਣੇ ਹੋਏ ਨੇ, ਐਸੇ ਦੇਖੇ ਹੋਏ ਨੇ, ਜੋ ਕਹਿੰਦੇ ਨੇ ਕਿ ਜੇ ਸਾਇੰਸ ਇਸੇ ਤਰ੍ਹਾਂ ਤਰੱਕੀ ਕਰਦੀ ਰਹੀ ਤੇ ਇਕ ਦਿਨ ਧਰਮਾਂ ਦਾ ਭੋਗ ਪੈ ਜਾਏਗਾ। ਕੁਝ ਇਕ ਲੋਕਾਂ ਨੇ ਇਸ ਤਰ੍ਹਾਂ ਵੀ ਆਖਿਆ ਔਰ ਇਹ ਗੁਰੂ ਦੀ ਹਜ਼ੂਰੀ ਵਿਚ, ਗੁਰੂ ਸਾਹਿਬ 'ਤੇ ਮਾਣ ਕਰਕੇ ਇਹ ਗੱਲ ਆਖਦਾ ਹਾਂ ਕਿ ਸਾਇੰਸ ਜਿਤਨੀ ਮਰਜ਼ੀ ਤਰੱਕੀ ਕਰ ਲਵੇ, ਪਰ ਇਸ Whole Universe ਦੇ ਸਮੁੱਚੇ ਭੇਦ ਨੂੰ, ਸਮੁੱਚੀ ਰਮਜ਼ ਨੂੰ, ਸਮੁੱਚੇ ਪ੍ਰਮਾਤਮਾ ਦੀ ਸਿਰਜੀ ਹੋਈ ਕਾਇਨਾਤ ਨੂੰ ਇਹ ਨਹੀਂ ਜਾਣ ਸਕੇ। ਆਪ ਚੋਂ ਪਤਾ ਨਹੀਂ ਕਿਤਨਿਆਂ ਨੇ ਸਾਇੰਸ ਪੜ੍ਹੀ ਹੈ, ਪਰ ਮੇਰਾ ਤਾਂ ਵਿਸ਼ਾ ਹੀ ਸਾਇੰਸ ਸੀ। ਇਹਨਾਂ ਵਿਗਿਆਨੀਆਂ ਨੇ ਕੁਝ ਐਸੇ ਯੰਤਰ ਤਿਆਰ ਕੀਤੇ ਨੇ ਕਿ ਇਕ ਬ੍ਰਹਿਮੰਡ ਤੋਂ ਦੂਜੇ ਬ੍ਰਹਿਮੰਡ ਤਕ ਪਹੁੰਚਿਆ ਜਾਵੇ। ਇਕ

ਗਲੈਕਸੀ ਨੂੰ ਪਾਰ ਕਰਕੇ ਦੂਜੀ ਗਲੈਕਸੀ ਦੀ ਪਹੁੰਚ ਕੀਤੀ ਜਾਵੇ ਔਰ ਸ਼ਾਇਦ ਆਪ ਸਭ ਨੂੰ ਇਹ ਇਲਮ ਹੋਵੇ ਕਿ ਜਦੋਂ ਇਕ ਗਲੈਕਸੀ ਪਹਿਲੀ ਤੋਂ ਦੂਜੀ ਗਲੈਕਸੀ ਦੇ ਅੰਦਰ Enter ਹੋਣ ਲਗਦੇ ਨੇ, ਉਦੋਂ ਇਹਨਾਂ ਦੇ ਆਪਣੇ ਯੰਤਰ ਫੇਲ੍ਹ ਹੋ ਜਾਂਦੇ ਨੇ ! ਫਿਰ ਥੱਕ, ਟੁੱਟ, ਚੂਰ ਹੋ ਕੇ ਬੈਠ ਜਾਂਦੇ ਨੇ। ਅਰਬਾਂ-ਖਰਬਾਂ ਰੁਪਇਆਂ ਇਨ੍ਹਾਂ ਖੋਜਾਂ 'ਤੇ ਡਾਲਰਾਂ ਦੇ ਰੂਪ ਵਿਚ ਖਰਚ ਹੋ ਰਿਹਾ ਹੈ ਤੇ ਕਿਥੇ ਇਹੋ ਕਰੋੜਾਂ ਰੁਪਏ ਮਨੁੱਖਾਂ 'ਤੇ ਖਰਚ ਹੋਏ ਹੁੰਦੇ ਤੇ ਅੱਜ ਮਨੁੱਖਤਾ ਨਰਕ ਨਾ ਬਣ ਜਾਂਦਾ। ਲੇਕਿਨ ਇਸ ਪਾਸੇ ਖਰਚ ਨਹੀਂ ਹੋਇਆ। ਪੁੱਠੇ ਪਾਸੇ ਲੱਗੇ ਰਹੇ ਕਿ ਪ੍ਰਮਾਤਮਾ ਦਾ ਮੁਕਾਬਲਾ ਕਰੀਏ। ਮਸ਼ੀਨਾਂ ਬਣਾ ਦਿੱਤੀਆਂ, ਕਿਉਂਕਿ ਮਸ਼ੀਨੀ ਯੁੱਗ ਹੈ। ਕੰਮਪਿਊਟਰ ਬਣਾ ਦਿੱਤੇ ਦਿਮਾਗ ਨੂੰ ਵੇਖ ਕੇ ! ਕਿਸੇ ਨੇ ਮੈਨੂੰ ਸਵਾਲ ਕੀਤਾ ਕਿ ਕੰਮਪਿਊਟਰ ਕਿਤਨੀ ਵੱਡੀ ਕਾਢ ਹੈ ? ਮੈਂ ਕਿਹਾ— ਜਿਤਨੀ ਮਰਜ਼ੀ ਕੰਮਪਿਊਟਰ ਵੱਡੀ ਕਾਢ ਹੈ, ਜਿਤਨੀ ਮਰਜ਼ੀ ਕੰਮਪਿਊਟਰ ਵੱਡੀ ਕਾਢ ਹੋ ਜਾਏ Inter-Net ਹੈ, Web-Sight ਹੈ ਕਿ ਬੰਦਾ ਮਿੰਟਾਂ-ਸਕਿੰਟਾਂ ਵਿਚ ਬੜਾ ਕੁਝ ਕਰ ਲੈਂਦਾ ਹੈ, ਪਰ ਇਸ ਤਰੱਕੀ ਦਾ ਮਤਲਬ ਇਹ ਨਹੀਂ ਕਿ ਪ੍ਰਮਾਤਮਾ ਦਾ ਮੁਕਾਬਲਾ ਹੋ ਗਿਆ ਹੈ। ਇਹ ਤੇ ਰੱਬ ਨੇ ਥੋੜ੍ਹਾ ਜਿਹਾ ਬੰਦੇ ਨੂੰ ਦਿਮਾਗ ਦਿੱਤਾ ਹੈ ਔਰ ਇਸ ਦਿਮਾਗ ਨਾਲ ਇਹ ਕੰਮ ਕਰ ਰਿਹਾ ਹੈ। ਜਿਤਨੇ ਦੁਨੀਆਂ ਦੇ ਗੁਰੂ ਹੋਏ ਨੇ, ਜਿਤਨੇ ਦੁਨੀਆਂ ਦੇ ਪੀਰ ਅਤੇ ਮੁਰਸ਼ਦ ਹੋਏ ਨੇ, ਇਹ ਗੱਲ ਨੋਟ ਕਰਨਾ ਕਿ ਵੱਧ ਤੋਂ ਵੱਧ ਜੀਨੀਅਸ ਤਰ੍ਹਾਂ ਦੇ ਬੜੇ ਦਿਮਾਗੀ ਲੋਕ ਹੋਏ ਨੇ। ਅੱਜ ਦੇ ਡਾਕਟਰ ਲਾਈਨ ਦੇ ਲੋਕ Brain Specialist ਇਹ ਆਖਦੇ ਨੇ ਕਿ ਦਿਮਾਗ ਦਾ ਦਸਵਾਂ ਹਿੱਸਾ ਵੀ ਉਹ ਪ੍ਰਯੋਗ ਨਹੀਂ ਕਰਦੇ, ਜਿਤਨੇ ਜੀਨੀਅਸ ਹੋਏ ਨੇ ਅਤੇ ਬਾਕੀ ਤੁਹਾਡੇ ਤੇ ਸਾਡੇ ਵਰਗੇ ਜਿਹੜੇ ਨੇ, ਇਹ ਤਾਂ ਤਿੰਨ ਪਰਸੰਟ ਹੀ ਪ੍ਰਯੋਗ ਕਰਦੇ ਨੇ ਦਿਮਾਗ ਦਾ। ਸਾਰੀ ਜ਼ਿੰਦਗੀ ਵਿਚ ਬੰਦਾ ਆਪਣੇ ਦਿਮਾਗ ਦਾ ਸੌ ਵਿਚੋਂ ਤੀਜਾ ਹਿੱਸਾ ਨਹੀਂ, ਸਿਰਫ ਤਿੰਨ ਪਰਸੰਟ ਹੀ ਦਿਮਾਗ ਦਾ ਪ੍ਰਯੋਗ ਕਰ ਸਕਦਾ ਹੈ। ਜਿਹੜਾ ਚਾਰ ਪੰਜ ਕਰ ਲਏ ਉਹ ਬੜਾ ਦਿਮਾਗੀ ਹੋ ਜਾਂਦਾ ਹੈ, ਪਰ ਜਿਹੜਾ ਦਸ ਪਰਸੰਟ ਦਿਮਾਗ ਦਾ ਹਿੱਸਾ ਵਰਤ ਲਏ ਉਹ ਗੁਰੂ ਹੋ ਜਾਂਦਾ ਹੈ। ਬਾਕੀ ਸਾਡੇ ਦਿਮਾਗ ਦਾ ਹਿੱਸਾ ਇਸ ਤਰ੍ਹਾਂ ਹੀ ਰਹੇਗਾ। ਹੁਣ ਅਮਰੀਕਾ ਤੇ ਰਸ਼ੀਆ ਦੇ ਅੰਦਰ ਇਹ ਖੋਜ ਬੜੀ ਗਜ਼ਬ ਦੀ ਹੈ। ਤਾਂ ਮੈਂ ਕਹਿ ਰਿਹਾ ਸੀ, ਅਸੀਂ ਸਮਝ ਸਕੀਏ ਜੋ ਕੁਝ ਵੀ ਸਾਡੀ ਅੱਖ ਦੇਖਦੀ ਹੈ, ਸਾਨੂੰ ਪਤਾ ਚਲ ਸਕੇ ਕਿ ਇਕ ਪ੍ਰਮਾਤਮਾ ਦਾ ਬਣਾਇਆ ਹੋਇਆ ਹੈ। ਬੰਦਾ ਇਸ ਦੇ ਪਿੱਛੇ ਲੈ ਕੇ ਗੁਰੂ

ਨੂੰ, ਵਾਹਿਗੁਰੂ ਨੂੰ, ਪਰਮੇਸ਼ਰ ਨੂੰ ਨਾ ਭੁੱਲ ਜਾਵੇ। ਫਿਰ ਤੇ ਗੱਲ ਬਣੀ ਰਹੇਗੀ। ਪਰ ਜੇ ਪ੍ਰਮਾਤਮਾ ਨੂੰ ਭੁੱਲ ਗਿਆ ਕਿ ਬੰਦੇ ਦੇ ਪਿੱਛੇ ਹੀ ਲੱਗਾ ਰਿਹਾ। ਇਸ ਵਾਸਤੇ 239 ਸਾਲ ਦੇ ਸਮੇਂ ਵਿਚ ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਸਰੀਰ ਤੋਂ ਬਾਹਰ ਕੱਢ ਲਿਆ। ਪਤਾ ਸੀ ਸਰੀਰ ਨਹੀਂ ਰਹਿਣਾ। ਗੁਰੂ ਸਾਹਿਬ ਨਹੀਂ ਸੀ ਚਾਹੁੰਦੇ ਕਿ ਕੋਈ ਮੇਰੇ ਸਰੀਰ ਨਾਲ ਜੁੜੇ, ਉਹਨਾਂ ਨੇ ਸ਼ਬਦ ਦਿੱਤਾ ਕਿ ਸ਼ਬਦ ਨਾਲ ਜੁੜੋ। ਔਰ ਸ਼ਬਦ ਦੀ ਵਿਆਖਿਆ ਬੜੀ ਭਰਪੂਰ ਹੋ ਚੁੱਕੀ ਹੈ ਪਿਛਲੇ ਦਿਨਾਂ ਵਿਚ ! ਸ਼ਬਦ ਉਹ ਹੀ ਨਹੀਂ ਜੋ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਲਿਖੇ ਹੋਏ ਨੇ। ਸ਼ਬਦ ਉਹ ਹੈ ਜਿਹਦੇ ਤੋਂ ਜੀਵਨ ਦੀ ਸ਼ੁਰੂਆਤ ਹੋਈ, ਜਿਹਦੇ ਤੋਂ ਜੀਵਨ ਸਾਡਾ ਸ਼ੁਰੂ ਹੋਇਆ :

*ਉਤਪਤਿ ਪਰਲਉ ਸਬਦੇ ਹੋਵੈ ॥*
*ਸਬਦੇ ਹੀ ਫਿਰਿ ਓਪਤਿ ਹੋਵੈ ॥* *(ਪੰਨਾ ੧੧੭)*

ਸ਼ਬਦ ਤੋਂ ਹੀ ਸਾਰਾ ਜਗਤ ਚਲਿਆ ਹੈ। ਸ਼ਬਦ ਹੀ ਇਕ ਅਨਹਦ ਧੁਨੀ ਹੈ, ਜੋ ਗੂੰਜ ਰਹੀ ਹੈ ਇਸ ਫਿਜ਼ਾ ਦੇ ਅੰਦਰ, ਇਸ ਕਾਇਨਾਤ ਦੇ ਅੰਦਰ ! ਇਸ ਵਾਸਤੇ ਅੱਜ ਦੇ ਪਾਵਨ ਹੁਕਮ ਦੇ ਅੰਦਰ। ਮਹਾਰਾਜ ਇਹ ਆਖਣ ਲੱਗੇ—ਉਹ ਪ੍ਰਮਾਤਮਾ ਆਦਿ ਵਿਚ ਵੀ ਹੈ, ਮੱਧ ਵਿਚ ਵੀ ਹੈ ਤੇ ਅੰਤ ਵਿਚ ਵੀ ਹੋਵੇਗਾ। ਭਾਵ ਸਾਡੇ ਜੰਮਣ ਤੋਂ ਪਹਿਲਾਂ ਵੀ ਸੀ, ਸਾਡੇ ਹੁੰਦਿਆਂ ਵੀ ਹੈ ਤੇ ਅਸੀਂ ਨਹੀਂ ਰਹਾਂਗੇ ਉਹ ਤਾਂ ਵੀ ਹੋਵੇਗਾ। ਔਰ ਜਿਹੜਾ ਹਮੇਸ਼ਾ ਹੀ ਹੋਵੇਗਾ, ਉਸ ਦੇ ਨਾਲ ਜੁੜਨਾ ਚਾਹੀਦਾ ਹੈ। ਸਰੀਰ ਹੁਣ ਹੈ, ਬਾਅਦ ਵਿਚ ਨਹੀਂ ਹੋਵੇਗਾ। ਅਕਸਰ ਦਾਸ ਇਹ ਅਰਜ਼ ਕਰਦਾ ਹੁੰਦਾ ਹੈ ਕਈ ਵਿਅਕਤੀ ਸੂਰਜ ਨਾਲ ਗੁਰੂ ਸਾਹਿਬਾਨ ਨਾਲ ਤੁਲਨਾ ਦੇ ਦਿੰਦੇ ਨੇ ਕਿ ਗੁਰੂ ਸੂਰਜ ਹੈ। ਨਹੀਂ, ਗੁਰੂ ਸੂਰਜਾਂ ਦਾ ਮਹਾਨ ਸੂਰਜ ਹੈ। ਸੂਰਜ ਅਗਰ ਪੂਰਬ 'ਚ ਹੈ ਤੇ ਪੱਛਮ ਵਿਚ ਕੋਈ ਨਹੀਂ ਹੈ। ਸੂਰਜ ਦੀ ਰੌਸ਼ਨੀ ਬਾਹਰ ਹੈ, ਘਰਾਂ ਦੇ ਅੰਦਰ ਕੋਈ ਨਹੀਂ ਹੈ। ਲੇਕਿਨ ਗੁਰੂ ਇਕ ਐਸਾ ਪ੍ਰਕਾਸ਼ ਰੂਪ, ਸੂਰਜਾਂ ਦਾ ਮਹਾਨ ਸੂਰਜ ਹੈ ਜਿਸ ਦੀ ਰੌਸ਼ਨੀ ਇਸ ਪ੍ਰਿਥਵੀ ਮੰਡਲ ਦੇ ਅੰਦਰ ਪੂਰਬ ਤੇ ਪੱਛਮ, ਉੱਤਰ ਤੇ ਦੱਖਣ ਇਕੋ ਸਮੇਂ, ਇਕੋ ਜਿਹੀ ਨਿਰੰਤਰ ਪ੍ਰਕਾਸ਼ਮਾਨ ਹੋ ਰਹੀ ਹੈ। ਗੁਰੂ ਸ਼ਬਦ ਰੂਪ ਪ੍ਰਮਾਤਮਾ ਇਕ ਐਸੀ ਸ਼ਕਤੀ ਹੈ, ਜੋ ਬਾਹਰ ਵੀ ਚਾਨਣਾ ਕਰਨ ਦੀ ਸਮਰੱਥਾ ਰੱਖਦੀ ਹੈ ਅਤੇ ਸਾਡੇ ਹਿਰਦਿਆਂ ਨੂੰ ਵੀ ਚਾਨਣ ਕਰ ਦਿੰਦੀ ਹੈ। ਇਸ ਕਰ ਕੇ ਗੁਰੂ ਨੂੰ ਕਦੇ ਭੁੱਲ ਕੇ ਵੀ ਸੂਰਜ ਨਹੀਂ ਕਹਿਣਾ। ਮਹਾਰਾਜ ਨੇ ਇਸੇ ਲਈ ਤਾਂ ਆਖਿਆ ਹੈ :

*ਜੇ ਸਉ ਚੰਦਾ ਉਗਵਹਿ*
*ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ*
*ਗੁਰ ਬਿਨੁ ਘੋਰ ਅੰਧਾਰ ॥* *(ਪੰਨਾ ੪੬੩)*

ੴ ਜਿਸ ਨੂੰ ਅਸੀਂ ਕਹਿੰਦੇ ਹਾਂ, ਇਹ ਇਕ ਜਦੋਂ ਮਾਈਕ੍ਰੋਸਕੋਪ ਨਾਲ ਮੈਂ ਆਪ ਵੇਖਿਆ। ਮੇਰਾ ਡਾਕਟਰ ਇਕ ਮਿੱਤਰ ਰਿਹਾ ਹੈ ਅਮਰੀਕਾ ਵਿਚ। ਮੈਂ ਉਸ ਨੂੰ ਕਿਹਾ—ਮੈਨੂੰ ਦਿਖਾਅ ਤੇ ਸਹੀ ਭਈ ਆਹ ਜਿਹੜਾ ਵਿਅਕਤੀ ਬਣਦਾ ਹੈ, ਕਿਸ ਤਰ੍ਹਾਂ ਬਣਦਾ ਹੈ ? ਬੜਾ ਸਿਆਣਾ ਸੀ, ਮੈਨੂੰ ਨਾਲ ਲੈ ਗਿਆ। ਮੈਂ ਜਦੋਂ Microscope (ਖੁਰਦਬੀਨ) ਨਾਲ ਵੇਖਿਆ, ਬਿਲਕੁਲ ਜਿਹੜਾ ਜੀਵ ਪਿਤਾ ਦੇ ਬਿੰਦ ਅੰਦਰ ਦੌੜਦਾ ਹੈ ਔਰ ਇਕ ਬਿੰਦ ਹੈ ਛੋਟੀ ਜਿਹੀ ਬੂੰਦ ਵਿਚ, ਹਜ਼ਾਰਾਂ ਦੀ ਤੈਦਾਦ ਵਿਚ ਐਸੇ ਕੀਟਾਣੂ ਹੁੰਦੇ ਨੇ ! ਔਰ ਹਜ਼ਾਰਾਂ ਕੀਟਾਣੂਆਂ 'ਚੋਂ ਪ੍ਰਮਾਤਮਾ ਜਿਸ-ਜਿਸ ਤੇ ਬਖਸ਼ਿਸ਼ ਕਰਦਾ ਹੈ, ਉਸ ਨੂੰ ਹੀ ਸਰਗੁਣ ਸਰੂਪ ਤੱਕ ਪਹੁੰਚਣ ਦੀ **ਸਮਰੱਥਾ** ਮਿਲਦੀ ਹੈ। ਨਹੀਂ ਤੇ ਤੁਹਾਨੂੰ ਪਤਾ ਸਾਰੀ ਦੁਨੀਆਂ ਆਯਾਸ਼ ਹੈ ਨਾ। **ਆਪਾਂ** ਕਹਿੰਦੇ ਹਾਂ ਬੰਦੇ ਕੋਲੋਂ **ਪਾਪ** ਨਹੀਂ ਹੋਣਾ ਚਾਹੀਦਾ। ਮੈਂ ਇਕ ਦਿਨ ਬੈਠਾ-ਬੈਠਾ ਸੋਚ ਰਿਹਾ ਸਾਂ ਕਿ ਤੁਸੀਂ ਸਾਰੇ ਗ੍ਰਿਹਸਥੀ ਬੈਠੇ ਹੋ, ਔਰ ਗੁਰੂ ਕੋਲ ਅਸੀਂ ਸਿੱਖਣ ਵਾਸਤੇ ਆਉਂਦੇ ਹਾਂ। ਇਹ ਅਸੀਂ ਸੁਣਿਆ ਹੈ ਕਿ ਪਹਿਲਾਂ ਪਾਣੀ ਜੀਵ ਹੈ ਦੇਹੀ ਨੂੰ Microscope ਵਿਚ ਵੇਖੀਏ ਤਾਂ ਉਹਦੇ ਵਿਚ ਵੀ ਜੀਵ ਹੈ। ਮੈਂ ਇਕ ਦਿਨ ਮੈਡੀਕਲ ਸਾਇੰਸ ਦੀ ਕਿਤਾਬ ਪੜ੍ਹ ਰਿਹਾ ਸਾਂ ਅੰਗਰੇਜ਼ੀ ਵਿਚ। ਉਹਦੇ ਵਿਚ ਮੈਂ ਇਹ ਪੜ੍ਹਿਆ ਕਿ ਵਿਅਕਤੀ ਜਦ ਇਕ ਦਫ਼ਾ ਆਪਣੀ ਜ਼ਿੰਦਗੀ ਦੀ ਅਯਾਸ਼ੀ ਨੂੰ ਮੁੱਖ ਰੱਖ ਕੇ ਸੰਭੋਗ ਕਰੇ ਤਾਂ ਉਸ ਸੰਭੋਗ ਤੋਂ ਕਰੋੜਾਂ ਨਹੀਂ, ਅਰਬਾਂ ਦੀ ਗਿਣਤੀ ਵਿਚ ਬਰੀਕ ਕੀਟਾਣੂ ਦੋ ਘੰਟੇ ਜੀਅ ਕੇ ਉਸ ਤੋਂ ਬਾਅਦ ਮਰ ਜਾਂਦੇ ਨੇ ਤੇ ਮੈਂ ਸੋਚਿਆ ਇਹ ਕਿਤਨਾ ਕੁ ਪਾਪ ਹੋਵੇਗਾ। ਸ਼ਾਇਦ ਇਸ ਵਾਸਤੇ ਮਹਾਰਾਜ ਨੇ ਇਹ ਗੱਲ ਸਮਝਾਈ ਕਿ ਮੈਂ ਆਪਣੇ ਗ੍ਰਿਹਸਥੀਆਂ ਨੂੰ ਇਹ ਕਹਿਣਾ ਚਾਹਾਂਗਾ ਕਿ ਤੁਹਾਡਾ ਜੀਵਨ ਇਸ ਢੰਗ ਨਾਲ ਚੱਲੇ ਜਿਸ ਤਰ੍ਹਾਂ ਜਾਨਵਰ ਬੜੇ ਅੱਛੇ ਨੇ ! ਅਸੀਂ ਜਾਨਵਰਾਂ ਨੂੰ ਮਾੜਾ ਕਹਿਨੇ ਹਾਂ, ਜਦ ਵਾਹਿਗੁਰੂ ਦੀ ਬਖਸ਼ਿਸ਼ ਦੁਆਰਾ ਆਪਣੇ ਆਪ ਸੰਭੋਗ ਕਰਕੇ ਲੰਘ ਜਾਂਦੇ ਨੇ, ਜਦੋਂ ਤਕ ਬੱਚਾ ਪੈਦਾ ਨਹੀਂ ਹੁੰਦਾ, ਪੈਦਾ ਹੋਣ ਤੋਂ ਬਾਅਦ ਉਹ ਜਵਾਨ ਨਹੀਂ ਹੁੰਦਾ, ਉਨੀ ਦੇਰ ਤਕ ਉਸ ਅੰਦਰ ਕੋਈ ਇੱਛਾ ਪ੍ਰਗਟ ਨਹੀਂ ਹੁੰਦੀ। ਲੇਕਿਨ ਅੱਜ ਤੇ ਸਾਰਾ ਸੰਸਾਰ ਹੀ ਇਸ ਪਾਸੇ

ਤੁਰ ਪਿਆ ਹੈ। ਕਿਉਂਕਿ ਅਯਾਸ਼ੀ ਦੀਆਂ ਕਿਤਾਬਾਂ, ਅਯਾਸ਼ੀ ਦੀਆਂ ਮੈਗਜ਼ੀਨਾਂ, ਅਯਾਸ਼ੀ ਦੀਆਂ ਫਿਲਮਾਂ! ਫਿਲਮਾਂ ਨੇ ਵੀ, ਟੈਲੀਵਿਜ਼ਨਾਂ ਨੇ ਵੀ ਅੱਜ ਵਿਅਕਤੀ ਨੂੰ ਇਤਨਾ ਕਮਜ਼ੋਰ ਕਰ ਦਿੱਤਾ ਹੈ ਕਿ ਹਰ ਵਿਅਕਤੀ ਕਾਮ-ਚੇਸ਼ਟਾ ਦੇ ਪਿੱਛੇ ਦੌੜ ਰਿਹਾ ਹੈ। ਗੁਰੂ ਸਾਹਿਬ ਨੇ ਇਸ ਵਾਸਤੇ ਗੱਲ ਆਖੀ ਕਿ ਮੈਂ ਆਪਣੇ ਸਿੱਖ ਨੂੰ ਗ੍ਰਹਿਸਥੀ ਬਣਾਉਣਾ ਚਾਹਾਂਗਾ ਕਿ ਮੇਰਾ ਸਿੱਖ ਗ੍ਰਹਿਸਥ ਵਿਚ ਰਹਿ ਕੇ ਪ੍ਰਮਾਤਮਾ ਨਾਲ ਜੁੜਿਆ ਰਹੇ, ਰੱਬ ਨਾਲ ਜੁੜਿਆ ਰਹੇ ਔਰ ਇਕ ਪ੍ਰਮਾਤਮਾ ਦੇ ਲੜ ਲੱਗ ਕੇ ਆਪਣੇ ਜੀਵਨ ਦੀ ਪਹਿਚਾਣ ਕਰੇ ਕਿ ਮੇਰਾ ਜਨਮ, ਕਾਮਨਾ ਦੀ ਪੂਰਤੀ ਵਾਸਤੇ ਨਹੀਂ ਹੋਇਆ, ਮੇਰਾ ਜਨਮ ਪ੍ਰਮਾਤਮਾ ਵਿਚ ਲੀਨ ਹੋਣ ਵਾਸਤੇ ਹੋਇਆ ਹੈ। ਅਸੀਂ ਜਿੰਨਾ ਇਨ੍ਹਾਂ ਗੱਲਾਂ ਤੋਂ ਪਰਹੇਜ਼ ਕਰਦੇ ਹਾਂ ਨਾ ਕਿ ਗੁਰਦੁਆਰੇ ਵਿਚ ਇਹ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। ਅਕਸਰ ਅਸੀਂ ਕਹਿਨੇ ਹਾਂ ਜਦ ਇਸ ਤਰ੍ਹਾਂ ਦੀ ਗੱਲ ਕੀਤੀ ਜਾਏ ਭਈ ਐਸੀਆਂ ਗੱਲਾਂ ਕਿਉਂ ਹੋ ਰਹੀਆਂ ਨੇ ? ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਅੰਦਰ ਇਸ ਵਿਚਾਰ ਦੀਆਂ ਕਈ ਵਿਚਾਰਾਂ ਪਾਤਿਸ਼ਾਹ ਜੀ ਨੇ ਲਿਖੀਆਂ ਹਨ। ਔਰ ਬੰਦਾ ਸਮਝੇ ਹੀ ਨਾ ਗੱਲਾਂ, ਪਰ ਸਮਝ ਉਦੋਂ ਹੀ ਆਉਂਦੀ ਹੈ ਜਦ ਬੰਦਾ ਸਭ ਕੁਝ ਕਰ ਲੈਂਦਾ ਹੈ, ਖਾ ਲੈਂਦਾ ਹੈ ਤੇ ਹੰਢਾ ਲੈਂਦਾ ਹੈ। ਪਤਾ ਉਦੋਂ ਹੀ ਚਲਦਾ ਹੈ, ਪਹਿਲਾਂ ਪਤਾ ਨਹੀਂ ਚਲਦਾ। ਜਿਸ ਨੂੰ ਪਹਿਲਾਂ ਹੀ ਪਤਾ ਚਲ ਜਾਏ ਤਾਂ ਉਹ ਤੇ ਬ੍ਰਹਮ-ਗਿਆਨੀ ਹੈ ਫਿਰ ਜਾਂ ਉਹ ਰੱਬ ਦਾ ਰੂਪ ਹੈ, ਜਿਸ ਨੂੰ ਜੰਮਦਿਆਂ ਹੀ ਪਤਾ ਚਲਿਆ ਜਿਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ। ਅਸੀਂ ਇਹ ਸੁਣਦੇ ਹਾਂ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨੇ, ਗ੍ਰਹਿਸਥੀ ਹੋਣ ਦੇ ਬਾਵਜੂਦ ਉੱਨੀ-ਵੀਹ ਸਾਲ ਤੱਕ ਆਪ ਗ੍ਰਹਿਸਥ ਵਾਲੇ ਪਾਸੇ ਨਹੀਂ ਗਏ, ਐਸਾ ਅਸੀਂ ਸੁਣਦੇ ਹਾਂ। ਲੇਕਿਨ ਜਦ ਮਹਿਸੂਸ ਹੋਇਆ, ਤੀਰਥਾਂ ਦੀ ਯਾਤਰਾ ਕਰਦਿਆਂ-ਕਰਦਿਆਂ ਕਿ ਪ੍ਰਮਾਤਮਾ ਦੀ ਬਖਸ਼ਿਸ਼ ਦਾ ਕੋਈ ਪਾਤਰ ਚਾਹੀਦਾ ਹੈ ਜੋ ਸੰਸਾਰ ਨੂੰ Guidence ਦੇ ਸਕੇ, ਜੋ ਸੰਸਾਰ ਨੂੰ ਕੁਝ ਦੇ ਸਕੇ। ਫਿਰ ਉਹ ਲਿਖਦੇ ਨੇ ਕਿ ਤੀਰਥਾਂ ਦਾ ਭ੍ਰਮਣ ਕਰਦਿਆਂ-ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਸ਼ਬਦਾਂ ਵਿਚ :

*ਮੁਰ ਪਿਤ ਪੂਰਬ ਕੀਯਸਿ ਪਯਾਨਾ ॥*
*ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥*

*(ਬਚਿੱਤ੍ਰ ਨਾਟਕ)*

ਤੀਰਥਾਂ ਦਾ ਇਸ਼ਨਾਨ ਉਹਨਾਂ ਇਸ ਲਈ ਨਹੀਂ ਕੀਤਾ ਕਿ ਉਹਨਾਂ ਦਾ ਆਪਣਾ ਉਧਾਰ ਹੋ ਜਾਏ, ਕਿਉਂਕਿ ਗੁਰੂ ਸਾਹਿਬ ਤੀਰਥਾਂ 'ਤੇ ਜਾਂਦੇ ਹੁੰਦੇ ਸਨ ਤੇ ਇਸ਼ਨਾਨ ਵੀ ਸੁਭਾਵਿਕ ਹੀ ਕਰਨਾ ਸੀ। ਅੱਜ ਵਾਂਗੂੰ, ਕਿਤੇ ਸਾਡੇ ਵਾਂਗੂੰ ਬੜੇ ਅੱਛੇ ਬਾਥਰੂਮ ਥੋੜ੍ਹਾ ਹੁੰਦੇ ਹੋਣਗੇ ਉਦੋਂ। ਉਦੋਂ ਤੀਰਥਾਂ ਉੱਤੇ ਸਰੋਵਰ ਹੁੰਦੇ ਸਨ, ਜਲ ਹੁੰਦਾ ਸੀ, ਆਉਂਦੇ-ਜਾਂਦੇ ਰਾਹੀ ਜਲ ਨਾਲ ਇਸ਼ਨਾਨ ਕਰਦੇ ਸੀ। ਉਸ ਜਲ ਦੀ, ਇਸ਼ਨਾਨ ਦੀ ਕਹਾਣੀ ਨੂੰ ਲੈ ਕੇ ਕੁਝ ਇਕ ਲੋਕ ਗੁਰੂ ਸਾਹਿਬਾਨ ਦੇ ਬਾਰੇ ਇਹ ਵੀ ਕਹਿੰਦੇ ਸੁਣੇ ਗਏ ਕਿ ਗੁਰੂ ਸਾਹਿਬ ਤੀਰਥਾਂ 'ਤੇ ਜਾ ਕੇ ਆਪਣੀ ਜ਼ਿੰਦਗੀ ਦੀ ਮੈਲ ਧੋਣ ਦਾ ਯਤਨ ਕਰਦੇ ਰਹੇ। ਇਹ ਗਲਤ ਬਿਆਨੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਭ੍ਰਮਣ ਕਰਦੇ ਹੋਏ ਤੀਰਥਾਂ ਦੇ ਇਕੱਠ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਸੰਦੇਸ਼ ਸਰਵਣ ਕਰਾਉਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਆਪਣੇ ਬੁੱਧ, ਸੰਸਾਰਿਕ ਬੁੱਧ ਗੋਬਿੰਦ ਰਾਏ ਦਾ ਮੂੰਹ ਵੇਖਦੇ, ਪਤਨੀ ਦੇ ਅੰਦਰ ਜਾ ਕੇ ਪੈਦਾ ਹੋਇਆ। ਮੈਂ ਇਕ ਹੋਰ ਗੱਲ ਸਪੱਸ਼ਟ ਕਰਨੀ ਚਾਹਾਂਗਾ, ਜਦੋਂ ਕੋਈ ਗੁਰਪੁਰਬ ਹੋਏ ਨਾ ਤੇ ਅਸੀਂ ਕਹਿਨੇ ਹਾਂ ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਉਤਸਵ ਹੈ। ਅਸੀਂ ਇਹ ਵੀ ਕਹਿਨੇ ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਤਸਵ ਮਨਾਇਆ ਜਾਣਾ ਤੇ ਪ੍ਰਕਾਸ਼ ਦੇ ਅਸੀਂ ਅਖਰੀਂ ਅਰਥ ਕਰ ਦੇਨੇ ਹਾਂ, ਜਦੋਂ ਬੱਚਾ ਜੰਮਦਾ ਹੈ, ਉਦੋਂ ਪ੍ਰਕਾਸ਼ ਹੈ। ਦਰਅਸਲ ਜਦੋਂ ਬੱਚਾ ਜੰਮਦਾ ਹੈ ਉਦੋਂ ਉਹਨੂੰ ਗੁਰਮਤਿ ਪ੍ਰਕਾਸ਼ ਨਹੀਂ ਆਖਦੇ। ਪ੍ਰਕਾਸ਼ ਉਹਨੂੰ ਮੰਨਦੀ ਹੈ ਗੁਰਮਤਿ ਜਦੋਂ ਪਿਤਾ ਦੀ ਬਿੰਦ ਮਾਂ ਦੇ ਗਰਭਾਧਾਨ ਵਿਚ ਆ ਗਈ, ਉਹਨੂੰ ਪ੍ਰਕਾਸ਼ ਮੰਨਦੀ ਹੈ ਗੁਰਮਤਿ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹ ਗੱਲ ਆਖੀ :

*ਭਾਂਤਿ ਭਾਂਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥*
*ਪੁੰਨ ਦਾਨ ਦਿਨ ਕਰਤ ਬਿਤਏ ॥੧॥*
*ਤਹੀ ਪ੍ਰਕਾਸ ਹਮਾਰਾ ਭਯੋ॥*

ਤ੍ਰਿਬੇਣੀ ਵਿਚ ਸੰਗਮ ਹੋਇਆ, ਔਰ ਉਸ ਸੰਗਮ ਤੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਖਦੇ ਨੇ ਮੈਂ ਆਪਣੀ ਮਾਂ ਦੇ ਗਰਭਾਧਾਨ ਵਿਚ ਆ ਗਿਆ, ਉਥੇ ਮੇਰਾ ਪ੍ਰਕਾਸ਼ ਹੋਇਆ। ਫਿਰ ਕਹਿੰਦੇ ਨੇ :

*ਤਹੀ ਪ੍ਰਕਾਸ ਹਮਾਰਾ ਭਯੋ॥*

*ਪਟਨਾ ਸਹਰ ਬਿਖੈ ਭਵ ਲਯੋ॥*

ਨੌਂ ਮਹੀਨੇ ਬਾਅਦ ਪਟਨੇ ਅੰਦਰ ਫਿਰ ਮੈਂ ਜਨਮ ਲਿਆ।

ਜਨਮ ਤੇ ਪ੍ਰਕਾਸ਼ ਸਾਨੂੰ ਜਨਮ ਸ਼ਬਦ ਦੇ ਨਾਲ ਬੜੀ ਚਿੜ ਹੈ। ਅਸੀਂ ਕਹਿਨੇ ਹਾਂ ਸਾਡਾ ਜਨਮ ਹੋ ਸਕਦਾ ਹੈ, ਗੁਰੂ ਦਾ ਜਨਮ ਨਹੀਂ ਹੋ ਸਕਦਾ। ਗੁਰੂ ਦਾ ਜਨਮ ਨਹੀਂ ਹੋ ਸਕਦਾ, ਪਰ ਗੁਰੂ ਦੇ ਸਰੀਰ ਦਾ ਤਾਂ ਜਨਮ ਹੋਵੇਗਾ ਹੀ ਨਾ। ਮੰਨ ਲਈਏ ਕਿ ਅਸੀਂ ਸਰੀਰ ਦੀ ਗੱਲ ਕਰਦੇ ਹਾਂ, ਜਿਸ ਸਰੀਰ ਵਿਚ ਗੁਰੂ ਜੋਤੀ ਆਏ, ਉਸ ਸਰੀਰ ਦਾ ਜਨਮ ਸਾਨੂੰ ਮੰਨਣ ਵਿਚ ਕੋਈ ਗੁਰੇਜ਼ ਨਹੀਂ ਕਰਨੀ ਚਾਹੀਦੀ। ਇਸ ਲਈ ਸਾਡੇ ਟੁੱਟੇ-ਫੁੱਟੇ ਲੋਕਾਂ ਦੇ ਜਨਮ ਦਿਨ ਨੇ ਤੇ ਸਾਡੇ ਗੁਰੂ ਸਾਹਿਬਾਨ ਦੇ ਵੀ ਜਨਮ-ਦਿਨ ਨੇ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਪੈਦਾ ਹੋਏ ਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਥੋੜਾ ਆਖਿਆ ਹੈ ਕਿ ਪੁੱਤ ਦਾ ਪ੍ਰਕਾਸ਼ ਹੋ ਗਿਆ ਹੈ। ਉਥੇ ਵੀ ਪੁੱਤ ਦੇ ਜੰਮਿਓ ਦੀ ਗੱਲਬਾਤ ਹੈ। ਗੁਰਬਾਣੀ ਵਿਚ ਹੈ ਇਹ ਗੱਲ, ਜਿਹੜੇ ਪ੍ਰਮਾਤਮਾ ਦੇ ਭਜਨੀਕ ਪੈਦਾ ਹੁੰਦੇ ਨੇ :

*ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥* *(ਪੰਨਾ ੩੯੬)*

ਜੇ ਗੁਰੂ ਸਾਹਿਬ ਐਸਾ ਬਿਆਨ ਕਰਦੇ ਨੇ ਜਨਮ ਤੇ ਅਸੀਂ ਕਿਉਂ ਪ੍ਰਕਾਸ਼ ਕਹਿੰਦੇ ਹਾਂ ? ਜੇ ਤਾਂ ਪ੍ਰਕਾਸ਼ ਉਤਸਵ ਮਨਾਉਣਾ ਹੈ ਫਿਰ ਮੇਰਾ ਖਿਆਲ ਹੈ ਸਾਨੂੰ ਪਟਨੇ ਦੀ ਬਜਾਏ ਤ੍ਰਿਬੇਣੀ ਨੂੰ ਮੰਨਣਾ ਪਵੇਗਾ, ਕਿਉਂਕਿ ਤ੍ਰਿਬੇਣੀ 'ਚ ਪ੍ਰਕਾਸ਼ ਹੈ। ਪ੍ਰਕਾਸ਼ ਦਰਅਸਲ ਪਿਤਾ ਦੇ ਅੰਦਰ ਹੀ ਹੁੰਦਾ ਹੈ। ਪ੍ਰਮਾਤਮਾ ਦੀ ਬਖਸ਼ਿਸ਼ ਦੁਆਰਾ ਜੋ ਮੈਂ ਕਹਿਣਾ ਚਾਹੁੰਦਾ ਉਹ ਇਹ ਹੈ, ਔਰ ਕੈਸੀ ਇਹ ਖੇਡ ਹੈ ਪ੍ਰਮਾਤਮਾ ਦੀ। ਉਦੋਂ ਤੋਂ ਹੀ ਪਿਤਾ ਦੇ ਅੰਦਰ ਕੁਝ ਆਉਂਦਾ ਹੈ ਨਿਰਗੁਣ ਸਰੂਪ ਵਿਚ, ਉਸੇ ਨਿਰਗੁਣ ਰੂਪ ਨੂੰ ਸਰਗੁਣ ਇਖਤਿਆਰ ਕਰਨ ਦੀ ਹਿੰਮਤ ਮਿਲਦੀ ਹੈ ਮਾਂ ਦੇ ਗਰਭਾਧਾਨ ਵਿਚੋਂ ! ਉਹੀ ਪੁੰਗਰ ਕੇ ਬਾਹਰ ਆ ਜਾਂਦਾ ਹੈ ਸੰਸਾਰ ਵਿਚ, ਸੰਸਾਰ ਵਿਚ ਆ ਕੇ ਸਭ ਕੁਝ ਭੁੱਲ ਜਾਂਦਾ ਹੈ, ਫਿਰ ਮਾਇਆ ਦਾ ਵਰਤਾਵਾ ਹੋ ਜਾਂਦਾ ਹੈ।

ਗੁਰੂ ਸਾਹਿਬ ਇਹੀ ਬਿਆਨ ਕਰਦੇ ਨੇ ਕਿ ਸਾਰੇ ਜਗਤ ਦਾ ਕਰਤਾ, ਸਾਰੇ ਜਗਤ ਦਾ ਕਾਰਨ ਇਕੋ-ਇਕ ਪ੍ਰਮਾਤਮਾ ਹੈ। ਸਾਨੂੰ ਸਾਰਿਆਂ ਨੂੰ ਉਹਨਾਂ ਮਗਰ ਲੱਗਣਾ ਚਾਹੀਦਾ ਹੈ, ਜਿਸ ਨੇ ਹਮੇਸ਼ਾ ਰਹਿਣਾ ਹੈ ਔਰ ਉਹ ਹੈ ਪ੍ਰਮਾਤਮਾ। ਸਰੀਰ ਪਿੱਛੇ ਨਹੀਂ ਭੱਜਣਾ ਚਾਹੀਦਾ। ਸਾਨੂੰ ਉਸ ਨਿਰਗੁਣ ਰੂਪ ਪ੍ਰਮਾਤਮਾ ਨੂੰ ਭੁੱਲਣਾ ਨਹੀਂ ਚਾਹੀਦਾ। ਜਿਹੜਾ ਉਸ ਨੂੰ ਭੁੱਲਦਾ ਹੈ, ਉਹ ਕੁੰਭੀ

ਨਰਕ ਵਿਚ ਜਾਂਦਾ ਹੈ ਔਰ ਜਿਹੜਾ ਯਾਦ ਰੱਖਦਾ ਹੈ, ਉਹ ਤਰ ਜਾਂਦਾ ਹੈ। ਹੁਣ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਅਸੀਂ ਨਿਰਗੁਣ ਨੂੰ ਯਾਦ ਰੱਖਣਾ ਹੈ ਕਿ ਸਰਗੁਣ ਨੂੰ !

✡ ✡ ✡

# ਮਨੋਰਥ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਐਸੀ ਬਾਣੀ ਹੈ, ਜਿਸ ਵਿਚ ਆਦਿ ਤੋਂ ਅੰਤ ਤੱਕ ਇਕ ਨਾਮ ਦੀ ਚਰਚਾ ਹੈ। ਅੰਮ੍ਰਿਤ ਵੇਲੇ ਦੀ, ਅੰਮ੍ਰਿਤਮਈ ਪ੍ਰਭਾਤ ਦੀ ਔਰ ਅੰਮ੍ਰਿਤਮਈ ਪ੍ਰਭਾਤ ਦੀ ਸ੍ਵਾਂਤੀ ਬੂੰਦ ਆਪਣੇ ਮੁੱਖ ਵਿਚ ਪਾਉਣ ਦਾ ਮੌਕਾ ਮਿਲਿਆ ਹੈ। ਅੰਮ੍ਰਿਤਮਈ ਬਾਣੀ ਸਾਹਿਬ ਦੀ, ਸਾਡੇ ਕੰਨਾਂ ਨੂੰ ਪਵਿੱਤਰ ਕਰਦੀ ਹੋਈ, ਸਾਡੇ ਹਿਰਦੇ ਦੀ ਵੇਦਨਾ ਅਨੁਸਾਰ, ਪ੍ਰਮਾਤਮਾ ਦੇ ਬਣਾਏ ਹੋਏ ਸੱਚਖੰਡ ਸਹਿਜ ਘਰ ਵਿਚ ਪਹੁੰਚਾ ਰਹੀ ਹੈ। ਧੰਨ-ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਬਖਸ਼ਿਸ਼ ਕੀਤਾ ਹੋਇਆ, ਪਵਿੱਤਰ ਮੁੱਖ ਵਾਕ, ਜਿਸ ਨੂੰ ਅਸੀਂ ਸਰਵਣ ਕਰ ਰਹੇ ਹਾਂ :

*ਪ੍ਰਭ ਇਹੈ ਮਨੋਰਥੁ ਮੇਰਾ॥*
*ਕ੍ਰਿਪਾ ਨਿਧਾਨ ਦਇਆਲ*
*ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥* (ਪੰਨਾ ੫੩੩)

ਇਹ ਰਹਾਉ ਦੀ ਪੰਕਤੀ ਹੈ। ਪਿਆਰ ਵਿਚ ਆਉ, ਬਹੁਤ ਹੀ ਗਜ਼ਬ ਦਾ ਸੰਦੇਸ਼ ਦਿੱਤਾ ਹੈ ਮਹਾਰਾਜ ਜੀ ਨੇ। ਆਉ, ਗਿਆਨ ਲਈਏ ਪ੍ਰਭੂ ਦੇ ਦਰ ਦਾ ਕੀ ਮਨੋਰਥ ਹੋਣਾ ਚਾਹੀਦਾ ਹੈ ? ਪ੍ਰਭੂ ਦੇ ਦਰ ਤੋਂ ਕੀ ਮੰਗਣਾ ਚਾਹੀਦਾ ਹੈ ? ਪ੍ਰਭੂ ਦੇ ਦਰ ਤੋਂ ਕੀ ਆਸ ਰੱਖਣੀ ਚਾਹੀਦੀ ਹੈ ?

ਜਦੋਂ ਹੀ ਮਨੁੱਖ ਘਰ ਤੋਂ ਨਿਕਲਦਾ ਹੈ, ਤਾਂ ਘਰ ਤੋਂ ਨਿਕਲਣਾ ਹੀ ਇੱਕ ਮਨੋਰਥ ਵਾਸਤੇ ਹੁੰਦਾ ਹੈ। ਮਨੋਰਥ ਦਾ ਮਤਲਬ ਹੈ ਕਰਮ, ਕੰਮ, ਆਸਾਂ ਦੀ ਪੂਰਤੀ ! ਸਾਰੀ ਦੁਨੀਆਂ ਧਾਰਮਿਕ ਅਸਥਾਨਾਂ 'ਤੇ ਜਾ ਕੇ ਆਪਣੇ ਮਨੋਰਥ ਦੀ ਪੂਰਤੀ ਹੀ ਚਾਹੁੰਦੀ ਹੈ ਔਰ ਮਨੋਰਥ ਸਾਰਿਆਂ ਦੇ ਹੀ ਵੱਖ-ਵੱਖ ਨੇ, ਕੋਈ ਇਕ ਕਿਸਮ ਦਾ ਮਨੋਰਥ ਨਹੀਂ ਕਿਸੇ ਦਾ। ਜਿਤਨੀਆਂ ਵੱਖ-ਵੱਖ ਸ਼ਕਲਾਂ ਧਾਰਮਿਕ ਅਸਥਾਨ 'ਤੇ ਬਿਰਾਜ ਦੀਆਂ ਨੇ, ਇਨ੍ਹਾਂ ਸਾਰੀਆਂ ਸ਼ਕਲਾਂ ਦੇ ਮਨੋਰਥ ਵੀ ਵੱਖ-ਵੱਖ ਸ਼ਕਲ ਦੇ ਨੇ। ਸਾਡੇ ਆਪਣੇ ਜੀਵਨ ਦੇ ਕੋਈ ਕੰਮ ਨੇ, ਜਿਨ੍ਹਾਂ ਦੀ ਪੂਰਤੀ ਅਸੀਂ ਚਾਹੁੰਦੇ ਹਾਂ ਇਸੇ ਜਨਮ ਵਿਚ ਹੋ ਜਾਵੇ। ਪੂਰਤੀ ਹੋ ਜਾਏ ਕਰਮ ਦੀ ਤਾਂ ਬਹੁਤ ਚੰਗੀ ਗੱਲ ਹੈ

ਜੇਕਰ ਨਾ ਹੋਵੇ ਤੇ ਲੋਕੀਂ ਧਰਮ ਨੂੰ ਵੀ ਛੱਡ ਦਿੰਦੇ ਨੇ। ਕਈ ਬੰਦੇ ਦਸ-ਦਸ, ਵੀਹ-ਵੀਹ, ਤੀਹ-ਤੀਹ ਸਾਲ ਲਗਾਤਾਰ ਪ੍ਰਮਾਤਮਾ ਨਾਲ ਜੁੜਨ ਵਾਸਤੇ ਧਾਰਮਿਕ ਅਸਥਾਨਾਂ 'ਤੇ ਪਹੁੰਚਦੇ ਰਹੇ, ਲੇਕਿਨ ਉਹਨਾਂ ਦੇ ਮਨੋਰਥ ਦੀ ਪੂਰਤੀ ਨਾ ਹੋਈ, ਉਹ ਛੱਡ ਗਏ। ਕਿਉਂ ? ਕਿਉਂਕਿ ਬੰਦਾ ਲੋੜੀਂਦੀਆਂ ਵਸਤੂਆਂ ਦਾ ਮਨੋਰਥ ਪੂਰਾ ਕਰਨਾ ਚਾਹੁੰਦਾ ਹੈ। ਲੋੜਾਂ ਅਨੁਸਾਰ ਆਪਣੇ ਪੈਰ ਪਸਾਰ ਲੈਂਦਾ ਹੈ, ਸ਼ਾਇਦ ਇਹ ਬੜੀ ਅੱਛੀ ਗੱਲ ਸੀ ਜੀਵਨ ਲਈ। ਪਰ ਇਹ ਲੋੜਾਂ ਅਨੁਸਾਰ ਨਹੀਂ, ਲੋੜਾਂ ਤੋਂ ਵਧੀਕ ਪਸਾਰਨਾ ਚਾਹੁੰਦਾ ਹੈ। ਇਤਨੀਆਂ ਅੱਜ ਦੇ ਵਿਅਕਤੀ ਨੇ ਆਪਣੀਆਂ ਲੋੜਾਂ ਵਧਾਅ ਲਈਆਂ ਨੇ ਕਿ ਸਾਰਾ ਜੀਵਨ ਲੋੜਾਂ ਦੀ ਪੂਰਤੀ ਵਾਸਤੇ ਹੀ ਗੁਜ਼ਰ ਜਾਂਦਾ ਹੈ। ਪਰ ਲੋੜਾਂ ਫਿਰ ਵੀ ਪੂਰੀਆਂ ਨਹੀਂ ਹੁੰਦੀਆਂ। ਲੋੜਾਂ ਨੂੰ ਪੂਰੀ ਕਰਦਿਆਂ-ਕਰਦਿਆਂ ਆਪ ਹੀ ਪੂਰਾ ਹੋ ਜਾਂਦਾ ਹੈ। ਰਹਾਉ ਦੀ ਪੰਕਤੀ ਦੀ ਦੂਜੀ ਜਿਹੜੀ ਵਿਚਾਰ ਹੈ ਉਹ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਤੱਖ ਹਰਿ ਆਖਦੇ ਨੇ : ਐ ਪ੍ਰਭੂ ! ਐ ਪ੍ਰਮਾਤਮਾ ! ਐ ਵਾਹਿਗੁਰੂ ! ਬਖਸ਼ਿਸ਼ ਕਰ, ਰਹਿਮਤ ਕਰ, ਮਿਹਰ ਕਰ।

ਮੇਰੀ ਵੀ ਕੋਈ ਜਗਿਆਸਾ ਹੈ। ਮੇਰੀ ਵੀ ਕੋਈ ਤਮੰਨਾ ਹੈ। ਮੇਰੀ ਵੀ ਕੋਈ Desire ਹੈ। ਮੇਰੀ ਵੀ ਕੋਈ ਵੇਦਨਾ ਹੈ ਤੇਰੇ ਦਰ 'ਤੇ ਆਉਣ ਦੀ ਪਰ ਐ ਮਹਾਰਾਜ! ਮੇਰੀ ਵੇਦਨਾ, ਮੇਰੀ ਉਮੰਗ, ਮੇਰੀ ਇੱਛਾ ਕੇਵਲ ਇਹ ਹੈ ਕਿ ਤੇਰੀ ਸਾਧ-ਸੰਗਤ ਵਿਚ ਆਉਣ ਵਾਲੀ ਸੰਗਤ ਦੀ ਚਰਨਾਂ ਦੀ ਧੂੜ ਮਿਲ ਜਾਏ। ਸਾਡੇ ਵਿਚੋਂ ਸ਼ਾਇਦ ਕਿਸੇ ਨੇ ਮੰਗੀ ਹੋਵੇ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦਾ ਇਹ ਸ਼ਬਦ ਬੜਾ ਪੁਖਤਾ ਹੈ। ਇਸ ਸੰਦੇਸ਼ ਨੂੰ ਵਿਅਕਤੀਆਂ ਨੂੰ ਦ੍ਰਿੜ੍ਹ ਕਰਾਉਣ ਵਾਸਤੇ ! ਬੜੇ-ਬੜੇ ਸਿਆਣੇ ਸੱਜਣ ਹਨ ਜਿਨ੍ਹਾਂ ਨੇ ਸਾਰੀ ਜ਼ਿੰਦਗੀ ਗੁਰਬਾਣੀ ਦੇ ਗੁੱਝੇ ਭੇਦਾਂ ਨੂੰ ਜਾਣਨ ਵਾਸਤੇ ਗੁਜ਼ਾਰ ਦਿੱਤੀ। ਪੁਰਾਤਨ ਜ਼ਮਾਨੇ ਵਿਚ ਅਕਸਰ ਮੈਂ ਇਹ ਆਖਦਾ ਹਾਂ ਕਿ ਛੇ-ਛੇ ਸਾਲ, ਸੱਤ-ਸੱਤ ਸਾਲ ਗੁਰਬਾਣੀ ਦੇ ਸ਼ੁੱਧ ਉਚਾਰਣ ਵਾਸਤੇ ਲੱਗ ਜਾਂਦਾ ਸੀ। ਇਹ ਹੁਣ ਕਿਤੇ ਜਾ ਕੇ ਪਾਠ ਬੋਧ ਸਮਾਗਮ ਹੁੰਦੇ ਨੇ। ਜਿਸ ਬੰਦੇ ਨੂੰ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਦੀ ਬਾਣੀ ਦਾ ਇਲਮ ਨਹੀਂ. ਉਹਦੇ ਕੋਲ ਵਿਸਰਾਮ ਲਾਉਣ ਦੀ ਜੁਗਤ ਨਹੀਂ, ਕਿਸੇ ਉਸਤਾਦ ਕੋਲੋਂ ਉਹਨੇ ਉਸ ਦੇ ਅਰਥ ਨਹੀਂ ਸਮਝੇ। ਉਹ ਇਸ ਸ਼ਬਦ ਦਾ ਹੀ ਠੀਕ ਉਚਾਰਣ ਨਹੀਂ ਕਰ ਸਕਿਆ, ਕਿਉਂਕਿ ਇਹਦੇ ਵਿਚ ਮਹਾਰਾਜ ਨੇ ਉਰਦੂ

ਤੇ ਪਰਸ਼ੀਅਨ ਮਿਕਸ ਕਰ ਦਿੱਤੀ। ਪਾਤਿਸ਼ਾਹ ਨੇ ਜਿਹੜੀ ਗੱਲ ਆਖੀ ਹੈ ਸਾਧਾਂ ਦੇ ਧੂੜ ਦੀ, ਸੰਤਾਂ ਦੇ ਧੂੜ ਦੀ, ਤੇਰੇ ਸੇਵਕਾਂ ਦੇ ਦਰ ਦੇ ਪਿਆਰਿਆਂ ਦੀ ਧੂੜ ਤੇ ਇਹ ਆਪਣੀ ਮਿਸਾਲ ਆਪ ਹੈ ਸ਼ਬਦ। ਬੰਦੇ ਨੂੰ ਇਥੋਂ ਸਮਝਾਉਣਾ ਸ਼ੁਰੂ ਕਰਦੇ ਨੇ ਐ ਬੰਦੇ! ਪ੍ਰਮਾਤਮਾ ਦੇ ਅੱਗੇ ਬੇਨਤੀ ਕਰ, ਜੋਦੜੀ ਕਰ, ਮੈਂ ਵੀ ਕਰ ਰਿਹਾ ਹਾਂ, ਤੂੰ ਵੀ ਕਰ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਜਦ ਚਲਦੇ ਨੇ ਸਿਖਰ ਵਾਲੇ ਪਾਸੇ ਤੋਂ ਇਕੱਲੇ ਆਪ ਨਹੀਂ ਚੱਲਦੇ, ਬਲਕਿ ਸਾਰਿਆਂ ਨੂੰ ਤੋਰਨਾ ਚਾਹੁੰਦੇ ਨੇ ਕਿ ਦੁਨੀਆਂ ਵੀ ਨਾਲ ਚੱਲੇ। ਅਸੀਂ ਜਦੋਂ ਕਿਸੇ ਤਰੱਕੀ ਦੇ ਰਸਤੇ ਤੇ ਤੁਰਨਾ ਚਾਹੀਏ, ਅਸੀਂ ਆਪ ਹੀ ਤੁਰਨੇ ਹਾਂ। ਕਈ ਬੰਦੇ ਤਰੱਕੀ ਦੇ ਰਸਤੇ 'ਤੇ ਚੱਲ ਪੈਂਦੇ ਨੇ, ਦੂਜੇ ਨੂੰ ਮੌਕਾ ਹੀ ਨਹੀਂ ਮਿਲਦਾ ਸਾਰੀ-ਸਾਰੀ ਜ਼ਿੰਦਗੀ। ਦੁਨੀਆਂ ਦੇ ਅੰਦਰ, ਦਸ ਗੁਰੂ ਸਾਹਿਬਾਨ ਦੇ ਅੰਦਰ, ਬਾਕੀ ਦੇ ਧਾਰਮਿਕ ਆਗੂਆਂ ਨਾਲੋਂ ਇਹ ਹੀ ਫਰਕ ਹੈ ਕਿ ਇਨ੍ਹਾਂ ਨੇ ਸਾਰੀ ਮਖਲੂਕਾਤ ਨੂੰ, ਸਾਰੀ ਕਾਇਨਾਤ ਨੂੰ, ਸਾਰੀ ਸ੍ਰਿਸ਼ਟੀ ਦੇ ਲੋਕਾਂ ਨੂੰ ਹੋਕਾ ਦਿੱਤਾ, ਆਵਾਜ਼ ਦਿੱਤੀ ਕਿ ਤੁਸੀਂ ਸਾਡੇ ਨਾਲ ਚਲੋ, ਤੁਰੋ ਪਰ ਇਸ ਸ਼ਬਦ ਦੇ ਅੰਦਰ ਮਹਾਰਾਜ ਨੇ ਤੋਰਿਆ ਹੈ:

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥*

*(ਪੰਨਾ ੭੨੧)*

ਐ ਪ੍ਰਮਾਤਮਾ! ਇਕ ਬੇਨਤੀ ਹੈ, ਤੂੰ ਧਿਆਨ ਦੇ ਕੇ ਆਪਣੇ ਕੰਨਾਂ ਨਾਲ ਸੁਣ, ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਬੇਨਤੀ ਕੀ ਹੈ? ਮਹਾਰਾਜ ਮੈਨੂੰ ਸਮਝ ਆ ਗਈ ਕਿ:

*ਹਕਾ, ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥*

ਦੁਨੀਆਂ ਵਿਚ ਸੱਚਾ ਕੋਈ ਲਗਦਾ ਨਹੀਂ ਹੈ, ਪਰ ਪ੍ਰਭੂ! ਤੂੰ ਸੱਚਾ ਹੈਂ। ਦੁਨੀਆਂ ਵਿਚ ਮੈਨੂੰ ਕੋਈ ਵੱਡਾ ਦਿੱਸਿਆ ਨਹੀਂ ਐ ਪ੍ਰਭੂ! ਤੂੰ ਹੀ ਵੱਡਾ ਨਜ਼ਰ ਆ ਰਿਹਾ ਹੈਂ। ਲੇਕਿਨ ਸਾਡੇ ਲਈ ਤੇ ਇਹ ਹੈ ਨਾ ਕੌਣ ਵੱਡਾ? ਮਾਇਆ ਵੱਡੀ। ਜਿਸ ਦੇ ਕੋਲ ਮਾਇਆ ਵਧੀਕ ਹੋਵੇ, ਸਾਡੇ ਲਈ ਉਹ ਵੱਡਾ ਹੈ। ਜਿਸ ਦੇ ਕੋਲ ਸੰਪੱਤੀ ਜ਼ਿਆਦਾ ਹੋਵੇ, ਸਾਡੇ ਲਈ ਉਹ ਵੱਡਾ ਹੈ। ਜਿਸ ਦੇ ਕੋਲ ਕੁਰਸੀ ਵੱਡੀ ਹੋਵੇ, ਸਾਡੇ ਲਈ ਉਹ ਵੱਡਾ ਹੈ। ਲੇਕਿਨ ਮਹਾਰਾਜ ਜਦ ਵੱਡੇ ਦੀ ਬਾਤ ਕਰਦੇ ਨੇ ਤੇ ਆਖਦੇ ਨੇ ਪ੍ਰਭੂ ਵੱਡਾ ਹੈ। ਐ ਪ੍ਰਭੂ! ਤੂੰ ਕਰੀਮ ਹੈਂ, ਬਖਸ਼ਿਸ਼ ਕਰਨ ਵਾਲਾ। ਜਦੋਂ ਅਸੀਂ ਕੁਝ ਬਖਸ਼ਿਸ਼ ਕਰੀਏ, ਤੁਸੀਂ ਕੁਝ ਬਖਸ਼ਿਸ਼ ਕਰੋ ਤੇ ਆਪਣਿਆਂ ਤੇ ਕਰਦੇ ਹੋ!

ਲੇਕਿਨ ਪ੍ਰਭੂ ਜਦ ਬਖਸ਼ਿਸ਼ ਕਰਦਾ ਹੈ ਤਾਂ ਨਿਰੀ ਸੰਤ ਜਨਾਂ 'ਤੇ ਨਹੀਂ ਕਰਦਾ, ਨਿਰੀ ਸਾਧੂਆਂ 'ਤੇ ਨਹੀਂ ਕਰਦਾ, ਉਹ ਚੋਰਾਂ 'ਤੇ ਵੀ ਕਰਦਾ ਹੈ। ਅਗਰ ਦੁਸ਼ਟ, ਚੋਰ, ਠੱਗ ਪਸ਼ਚਾਤਾਪ ਵਿਚ ਆ ਕੇ ਆਪਣੀਆਂ ਗਲਤੀਆਂ ਦਾ ਇਜ਼ਹਾਰ ਕਰ ਦੇਣ ਗੁਰੂ ਕੋਲ ਤੇ ਗੁਰੂ ਕਰੀਮ ਹੈ, ਬਖਸ਼ਿਸ਼ ਕਰ ਦੇਣ ਵਾਲਾ। ਨਹੀਂ ਸੋਚਦਾ ਕਿ ਇਹ ਬੰਦਾ ਕੱਲ ਤਕ ਕੀ ਸੀ, ਐਸਾ ਗੁਰੂ ਵਿਚਾਰਦਾ ਹੀ ਨਹੀਂ। ਐ ਪ੍ਰਭੂ! ਇਸ ਦੁਨੀਆਂ ਦੇ ਅੰਦਰ ਜਿਤਨੇ ਭੀ ਲੋਗ ਨੇ, ਦਾਗਦਾਰ ਨੇ। ਕਿਸੇ ਵਿਚ ਛੋਟਾ ਦਾਗ ਹੈ, ਕਿਸੇ ਵਿਚ ਵੱਡਾ ਦਾਗ ਹੈ, ਪਰ ਤੂੰ ਬੇਐਬ ਹੈਂ, ਤੈਨੂੰ ਤੇ ਕੋਈ ਐਬ ਨਹੀਂ । ਪਰਵਦਗਾਰ ਸਾਰੀ ਮਨੁੱਖਤਾ ਦੀ ਪਰਵਿਸ਼ ਕਰਦਾ ਹੈ, ਸਾਰੇ ਕੀੜੇ-ਮਕੌੜਿਆਂ ਦੀ ਪਰਵਿਸ਼ ਕਰਦਾ ਹੈ । ਨਾਲ ਦੁਨੀਆਂ ਨੂੰ ਸਮਝਾਂਦੇ ਨੇ, ਐ ਦੁਨੀਆਂ ਦੇ ਲੋਕੋ ! ਕਰਮ ਸਮਝੋ ਕਿ ਜੀਵਨ ਦਾ ਹੋਣਾ ਕੀ ਚਾਹੀਦਾ ਹੈ ?

*ਦੁਨੀਆ ਮੁਕਾਮੇ ਫਾਨੀ ।* *(ਪੰਨਾ ੭੨੧)*

ਦੁਨੀਆਂ ਦਾ ਜਿਤਨਾ ਮੁਕਾਮ ਹੈ, ਇਹ ਫਨਾਅ ਹੋ ਜਾਣ ਵਾਲਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ ਪਿਆਰੇ ਸਿੱਖ, ਉਹ ਵੀ ਕੁਝ ਇਸ ਤਰ੍ਹਾਂ ਦੀ ਗੱਲ ਕਰਦੇ ਨੇ । ਆਖਦੇ ਨੇ :

*ਬਗ਼ੈਰ ਇਸ਼ਕਿ ਖ਼ੁਦਾ ਹੇਚ ਇਸ਼ਕ ਕਾਇਮ ਨੇਸ੍ਤ,*
*ਬਗ਼ੈਰ ਆਸ਼ਕਿ ਮੌਲਾ ਹਮਾ ਫ਼ਨਾ ਪਿੰਦਾਰ ॥੩॥*

*(ਗ਼ਜ਼ਲ-੩੬)*

ਐ ਦੁਨੀਆਂ ਦੇ ਲੋਕੋ ! ਤੁਸੀਂ ਕਿਸ ਸੰਸਾਰ ਦੇ ਪਿੱਛੇ ਤੁਰੇ ਹੋਏ ਹੋ ? ਕਿਸ ਪਰਿਵਾਰ ਦੇ ਪਿੱਛੇ ਤੁਰੇ ਹੋਏ ਹੋ ? ਕਿਹੜੇ ਅਹੁਦਿਆਂ ਦੇ ਪਿੱਛੇ ਤੁਰੇ ਹੋਏ ਹੋ ? ਇਹ ਸਾਰੇ ਫਾਨੀ ਨੇ ! ਕਿਸ ਪ੍ਰੇਮ, ਕਿਸ ਪਿਆਰ ਤੇ ਕਿਸ ਇਸ਼ਕ ਦੇ ਪਿੱਛੇ ਤੁਰੇ ਹੋਏ ਹੋ ? ਇਹ ਸਾਰੇ ਫਨਾਹਕੁਨ ਨੇ ! ਅਗਰ ਦੁਨੀਆਂ ਦੇ ਅੰਦਰ ਇਕੋ-ਇਕ ਸੱਚ ਹੈ, ਇਸ਼ਕ ਹੈ ਤੇ ਉਹ ਪ੍ਰਭੂ ਦਾ ਹੈ, ਉਹ ਗੁਰੂ ਦਾ ਹੈ । ਇਸ ਤੋਂ ਵੱਡਾ ਕੋਈ ਇਸ਼ਕ ਨਹੀਂ । ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਸਮਝਾਇਆ ਦੁਨੀਆਂ ਨੂੰ ਕਿ ਸਾਡੀਆਂ ਅੱਖਾਂ ਦੇ ਵੇਖਦਿਆਂ-ਵੇਖਦਿਆਂ ਕਈ ਚਲੇ ਗਏ, ਪਰ ਅਸੀਂ ਫੇਰ ਵੀ ਨਾ ਸਮਝੇ । ਫਿਰ ਵੀ ਸਾਨੂੰ ਸਮਝ ਨਾ ਆਈ :

*ਉਪਜੈ ਨਿਪਜੈ ਨਿਪਜਿ ਸਮਾਈ॥*

*ਨੈਨਹ ਦੇਖਤ ਇਹੁ ਜਗੁ ਜਾਈ॥*
*ਲਾਜ ਨ ਮਰਹੁ ਕਹਹੁ ਘਰੁ ਮੇਰਾ॥*
*ਅੰਤ ਕੀ ਬਾਰ ਨਹੀ ਕਛੁ ਤੇਰਾ॥* (ਪੰਨਾ ੩੨੫)

ਜਦ ਤੇਰਾ ਕੁਝ ਹੈ ਈ ਨਹੀਂ, ਕਿਉਂ ਜੱਫਾ ਮਾਰ ਕੇ ਬੈਠਾ ਹੈਂ ? ਗੁਰੂ ਕੀ ਸੰਗਤ ਦੇ ਚਰਨਾਂ ਦੀ ਧੂੜ ਬੰਦਾ ਉਦੋਂ ਹੀ ਮੰਗੇਗਾ, ਉਦੋਂ ਹੀ ਚਾਹੇਗਾ, ਉਦੋਂ ਹੀ ਮਸਤਕ ਤੇ ਲਾਉਣੀ ਆਪਣਾ ਸੁਭਾਗ ਸਮਝੇਗਾ, ਜਦੋਂ ਦੁਨੀਆਂ ਦੇ ਰਸ ਫਿੱਕੇ ਲੱਗਣ ਲੱਗ ਪਏ ਤੇ ਜਦੋਂ ਤਕ ਦੁਨੀਆਂ ਮਿੱਠੀ ਲੱਗ ਰਹੀ ਹੈ, ਉਦੋਂ ਤੱਕ ਗੁਰੂ ਮਿੱਠਾ ਨਹੀਂ ਲੱਗੇਗਾ। ਉਦੋਂ ਤੱਕ ਅਸੀਂ ਜਗਤ ਦੀ ਪ੍ਰਾਪਤੀ ਦੇ ਮਨੋਰਥ ਦੀ ਪੂਰਤੀ ਵਾਸਤੇ ਹੀ ਗੁਰੂ ਸਾਹਿਬਾਨ ਦੇ ਚਰਨਾਂ ਵਿਚ ਹਾਜ਼ਿਰ ਹੋਵਾਂਗੇ ! ਕਾਸ਼ ! ਐਸਾ ਦਿਨ ਆ ਜਾਏ ਜਦੋਂ ਸਿੱਖ ਜਗਤ ਦੀ ਸੰਗਤ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਸੱਚ ਦਾ ਗਿਆਨ ਲੈ ਕੇ ਜੀਵਨ ਨੂੰ ਚਾਰ ਚੰਨ ਲਗਾ ਰਹੀ ਹੈ, ਪ੍ਰਕਾਸ਼ਮਾਨ ਹੋ ਜਾਏਗੀ। ਸੋ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦਾ ਫੁਰਮਾਣ :

*ਦੁਨੀਆ ਮੁਕਾਮੇ ਫਾਨੀ*
*ਤਹਕੀਕ ਦਿਲ ਦਾਨੀ ॥* (ਪੰਨਾ ੭੨੧)

ਐ ਸਿਆਣੇ ਬੰਦੇ ! ਤੂੰ ਇਸ ਗੱਲ ਵਿਚ ਸਿਆਣਪ ਸਮਝਦਾ ਹੈਂ ਕਿ ਮੈਂ ਬੜਾ ਚਤੁਰ ਹਾਂ। ਮੈਂ ਠੱਗ ਵੀ ਬੜਾ ਅੱਵਲ ਨੰਬਰ ਦਾ ਹਾਂ, ਕਿਸੇ ਨੂੰ ਪਤਾ ਹੀ ਨਹੀਂ ਚਲਦਾ ਮੇਰੀ ਠੱਗੀ ਦਾ। ਐਸ ਤਰ੍ਹਾਂ ਦੀ ਜਿਹੜੀ ਸਿਆਣਪ ਹੈ, ਉਹ ਡੋਬ ਦਿੰਦੀ ਹੈ ਬੰਦੇ ਨੂੰ :

*ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥*
(ਪੰਨਾ ੨੬੫)

ਜਿਹੜੀ ਬਹੁਤ ਜ਼ਿਆਦਾ ਵੀ ਸਿਆਣਪ ਹੈ ਔਰ ਉਸ ਸਿਆਣਪ ਦਾ ਅਹੰਕਾਰ ਹੋ ਜਾਏ ਕਿ ਮੇਰੀ ਯਾਰੀ, ਮੇਰੀ ਚੋਰੀ ਮੇਰੇ ਦੁਸ਼ਟਪੁਣੇ ਦੀ ਗੱਲ, ਮੇਰੀ ਕਮੀਨਗੀ ਦੀ ਗਾਥਾ ਕਿਸੇ ਨੂੰ ਪਤਾ ਹੀ ਨਹੀਂ ਚਲਦਾ। ਮੈਂ ਕੰਮ ਹੀ ਇਸ ਢੰਗ ਨਾਲ ਕਰਦਾ ਹਾਂ, ਤਾਂ ਮਹਾਰਾਜ ਕਹਿੰਦੇ ਨੇ ਇਹ ਜਮ ਦਾ ਭਾਉ ਕਾ ਕੁੰਡਾ (ਫਾਹਾ, ਫੰਧਾ) ਤੇਰੇ ਗਲ ਵਿਚ ਪਿਆ ਹੋਇਆ ਹੈ, ਪਤਾ ਨਹੀਂ ਕਦੋਂ ਖਿੱਚਿਆ ਜਾਣਾ ਹੈ :

*ਦੁਨੀਆ ਮੁਕਾਮੇ ਫਾਨੀ*
*ਤਹਕੀਕ ਦਿਲ ਦਾਨੀ॥* (ਪੰਨਾ ੭੨੧)

ਐ ਸਿਆਣੇ ਬੰਦੇ ! ਇਸ ਗੱਲ ਨੂੰ ਸਮਝ, ਜਿਸ ਦੁਨੀਆਂ ਦੇ ਪਿੱਛੇ ਤੂੰ ਆਪਣੇ ਆਪ ਨੂੰ ਖਰਾਬ ਕਰ ਰਿਹਾ ਹੈਂ, ਇਹ ਦੁਨੀਆਂ ਤੇਰੇ ਨਾਲ ਕੋਈ ਨਹੀਂ ਚੱਲਣੀ। ਵੈਸੇ ਵੀ ਇਕ ਆਲਮ ਦਾ ਇਹ ਕਹਿਣਾ ਹੈ :

*ਦੁਨੀਆਂ ਜਿਸੇ ਕਹਿਤੇ ਹੈਂ,*
*ਬਚੋਂ ਕਾ ਖਿਲੌਨਾ ਹੈ।*
*ਮਿਲ ਜਾਏ ਤੋ ਮਿੱਟੀ ਹੈ,*
*ਖੋ ਜਾਏ ਤੋ ਰੋਨਾ ਹੈ।*

ਜਿਵੇਂ ਬੱਚਿਆਂ ਨੂੰ ਖਿਡੌਣਾ ਮਿਲ ਜਾਏ। ਇਕ ਦੋ-ਤਿੰਨ ਦਿਨ ਖੇਡ ਕੇ ਉਸ ਨੂੰ ਇਕ ਨੁੱਕਰ ਵਿਚ ਲਗਾ ਦੇਣਗੇ ਔਰ ਜਿਹੜਾ ਨਾ ਮਿਲੇ, ਮਾਪਿਆਂ ਨਾਲ ਬਜ਼ਿਦ ਹੋ ਜਾਣਗੇ ਕਿ ਹੁਣ ਇਹ ਮਿਲਣਾ ਚਾਹੀਦਾ ਹੈ। ਮਹਾਰਾਜ ਆਖਦੇ ਨੇ ਤੂੰ ਇਸ ਦੁਨੀਆਂ ਦੇ ਅੰਦਰ ਬੱਚਿਆਂ ਦੀ ਖੇਡ ਤੋਂ ਉੱਚਾ ਹੀ ਨਹੀਂ ਉੱਠਿਆ। ਪਹਿਲਾਂ ਸਾਈਕਲ ਮੰਗਦਾ ਸੀ, ਫਿਰ ਸਕੂਟਰ ਮੰਗਣ ਲੱਗ ਪਿਆ, ਫਿਰ ਕਾਰ ਮੰਗਣ ਲੱਗ ਪਿਆ। ਜਦੋਂ ਕਾਰ ਮਿਲ ਗਈ ਤੇ ਹੁਣ ਕਹਿੰਦਾ ਹੈਂ ਇਕ ਦੇਸ਼ ਤੋਂ ਦੂਜੇ ਦੇਸ਼ ਤਕ ਜਾਇਆ ਜਾਏ। ਜਹਾਜ਼ 'ਤੇ ਚੜ੍ਹਿਆ ਜਾਏ ਤੇ ਜਹਾਜ਼ 'ਤੇ ਵੀ ਚੜ੍ਹ ਗਿਆ। ਦੇਸ਼ਾਂ ਵਿਚ ਵੀ ਪਹੁੰਚ ਗਿਆ, ਫਿਰ ਸੋਚਣ ਲੱਗ ਪਿਆ ਕਿ ਹੁਣ ਆਪਣਾ ਹੈਲੀਕਾਪਟਰ ਹੋਵੇ। ਆਪਣੇ ਇਲਾਕੇ ਦੀ ਜ਼ਮੀਨ ਸਾਰੀ ਮੇਰੀ ਹੋਵੇ। ਪਹਿਲਾਂ ਬੰਦਾ ਮਾਇਆ, ਪਦਾਰਥ ਕਮਾਉਂਦਾ ਹੈ; ਫਿਰ ਦੁਨੀਆਂ ਤੇ ਰਾਜ ਕਰਨ ਵਾਸਤੇ ਕੁਰਸੀ ਹਥਿਆਉਣ 'ਤੇ ਜ਼ੋਰ ਲਗਾਉਂਦਾ ਹੈ। ਸੋ ਸਾਰੀ ਜ਼ਿੰਦਗੀ ਜ਼ੋਰ ਲਗਾਉਂਦਿਆਂ-ਲਗਾਉਂਦਿਆਂ ਫਿਰ ਆਪ ਵੀ ਦੁਖੀ ਹੁੰਦਾ ਹੈ। ਹਜ਼ਾਰਾਂ ਨੂੰ ਵੀ ਦੁਖੀ ਕਰ ਛੱਡਦਾ ਹੈ ਤੇ ਪਰਿਵਾਰ ਨੂੰ ਵੀ ਦੁਖੀ ਕਰ ਦਿੰਦਾ ਹੈ। ਇਸ ਤਰ੍ਹਾਂ ਦੀ ਬੰਦੇ ਦੀ ਸੋਚ ਹੈ। ਮਹਾਰਾਜ ਨੇ ਐਵੇਂ ਨਹੀਂ ਆਖਿਆ :

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ (ਪੰਨਾ ੨੬੪)*

ਭਾਵੇਂ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ, ਪਰ ਉਹ ਵੀ ਦੁਖੀ ਹੈ, ਪਰ ਸੁਖੀ ਕਿਵੇਂ ਹੋ ਸਕਦਾ ਹੈ ?

*ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥ (ਪੰਨਾ ੨੬੪)*

ਹਰੀ ਦਾ ਨਾਮ ਜਪੁ ਲਏ ਤਾਂ ਸੁਖੀ ਹੋ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਸਾਨੂੰ ਇਹ ਗੱਲ ਸਮਝਾਈ, ਐ ਦੁਨੀਆਂ ਦੇ ਲੋਕੋ ! ਕੀ ਗੁਰੂ ਕੋਲੋਂ ਮੰਗਣਾ ਚਾਹੀਦਾ ਹੈ ? ਆਖਣ ਦੀ ਪੰਕਤੀ ਵਿਚੋਂ ਨਿਚੋੜ ਕੱਢਣਾ ਹੈ।

ਸਾਡਾ ਜੀਵਨ ਜਾਂ ਤਾਂ ਭਰਾਵਾਂ ਲਈ ਹੈ ਜਾਂ ਪਿਉ ਲਈ ਹੈ ਜਾਂ ਪੁੱਤਰਾਂ ਲਈ ਹੈ। ਆਪਣੇ ਖਲਜਗਣ ਵਿਚ ਅਸੀਂ ਇਸ ਤਰ੍ਹਾਂ ਉਲਝ ਗਏ ਹਾਂ ਕਿ ਇਸ ਤੋਂ ਬਿਨਾਂ ਸਾਡੀਆਂ ਅਰਦਾਸਾਂ ਵੀ ਕੁਝ ਨਹੀਂ। ਹਰ ਅਰਦਾਸ ਦੇ ਅੰਦਰ ਸਾਡੇ ਦੁੱਧ ਪੁੱਤ ਦੀ ਹੀ ਕਹਾਣੀ ਚੱਲ ਰਹੀ ਹੈ। ਆਪਣੀ ਤੰਦਰੁਸਤੀ ਦੀ ਕਹਾਣੀ ਦਾ ਇਜ਼ਾਫਾ ਦਿਨ ਪ੍ਰਤੀ ਦਿਨ ਕਰਦੇ ਜਾ ਰਹੇ ਹਾਂ ਅਸੀਂ। ਇਥੇ ਇਕ ਗੱਲ ਕਹਿ ਦਿਆਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਵਿਚ ਜੋ ਸ਼ਬਦ ਹੈ, ਜਨ ਹੈ। 'ਜ਼'+'ਨ'=ਜਨ ਹੈ। ਹੁਣ ਅਣਜਾਨ ਪਾਠੀ ਜਿਸ ਨੂੰ ਅਰਥ ਬੋਧ ਨਹੀਂ, ਗਿਆਨ ਨਹੀਂ ਹੈ, ਇਲਮ ਨਹੀਂ ਹੈ, ਉਹ ਇਸ ਨੂੰ ਜਨ ਪੜ੍ਹੇਗਾ। ਲੇਕਿਨ ਇਹ ਫਾਰਸੀ ਹੈ, ਇਸ ਵਾਸਤੇ ਇਸ ਨੂੰ ਉਚਾਰਣ ਕਰਨ ਵਾਸਤੇ 'ਜ' ਦੇ ਪੈਰ ਵਿਚ ਬਿੰਦੀ ਲਗਾਉਣੀ ਪਏਗੀ। ਫਿਰ ਪੜ੍ਹਾਂਗੇ ਜ਼ਨ। ਪਰਸ਼ੀਅਨ 'ਚ ਕਹਿੰਦੇ ਹਾਂ :

*ਜ਼ਨ ਬੇਵਾ ਮੇਕੋਨਮ !*

ਜ਼ਨ ਕਹਿੰਦੇ ਨੇ ਔਰਤ ਨੂੰ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਆਖਦੇ ਨੇ :

*ਜਨ ਪਿਸਰ ਪਦਰ ਬਿਰਾਦਰਾਂ,*
*ਕਸ ਨੇਸ ਦਸਤੰਗੀਰ ॥* (ਪੰਨਾ ੭੨੧)

ਹੇ ਭਾਈ ! ਤੇਰਾ ਕਿਸੇ ਨੇ ਦਸਤ ਹੱਥ ਨਹੀਂ ਫੜਨਾ, ਗੀਰ ਪਕੜਨ ਨੂੰ ਕਹਿੰਦੇ ਨੇ। ਜਦੋਂ ਤੂੰ ਮਰਨ ਦੇ ਨੇੜੇ ਹੋ ਜਾਏਂ। ਤੇਰੀ ਘਰ ਵਾਲੀ ਵੀ ਕੋਲ ਹੋਣੀ ਹੈ, ਤੇਰੇ ਬੱਚੇ ਵੀ ਕੋਲ ਹੋਣੇ ਨੇ, ਤੇਰੇ ਰਿਸ਼ਤੇਦਾਰ ਵੀ ਕੋਲ ਹੋਣੇ ਨੇ, ਲੇਕਿਨ ਕਿਸੇ ਦੀ ਇਹ ਹਿੰਮਤ ਨਹੀਂ ਹੋਣੀ ਐ ਸੱਜਣਾ, ਇਤਨੀ ਮਿੱਤਰਤਾ ਪਾ ਕੇ ਤੂੰ ਕਿਥੇ ਚਲਿਆ ਹੈਂ, ਮੈਂ ਤੈਨੂੰ ਜਾਣ ਨਹੀਂ ਦੇਣਾ। ਘਰ ਵਿਚ ਆਏ ਮਹਿਮਾਨ ਦੇ ਉਤੇ ਅਸੀਂ ਐਸੀ ਗੱਲ ਪਿਆਰ ਨਾਲ ਕਰ ਸਕਦੇ ਹਾਂ ਕਿ ਅੱਜ ਨਹੀਂ ਜਾਣ ਦੇਣਾ, ਕੱਲ੍ਹ ਜਾਣ ਦਿਆਂਗਾ। ਪਰ ਮਹਾਰਾਜ ਆਖਦੇ ਨੇ ਇਸ ਸੰਸਾਰ ਦੇ ਅੰਦਰ ਵਿਅਕਤੀ ਵੀ ਇਕ ਪ੍ਰਾਹੁਣੇ ਵਾਂਗ ਹੀ ਆਇਆ ਹੈ ਤੇ ਜਦੋਂ ਪ੍ਰਾਹੁਣਿਆਂ ਦੀ ਦੁਨੀਆਂ ਵਿਚੋਂ ਇਕ ਮਿੱਤਰ ਜਾਣ ਲੱਗਾ ਤਾਂ ਚੌਗਿਰਦੇ ਵਿਚ ਜਿਤਨੇ ਮਰਜ਼ੀ ਹੋਣ, ਹੱਥ ਪਕੜਣ, ਮਹਾਰਾਜ ਕਹਿੰਦੇ ਨੇ ਕਿਸੇ ਦੀ ਹਿੰਮਤ ਨਹੀਂ ਕਿ ਤੈਨੂੰ ਇਕ ਘੜੀ, ਇਕ ਸਕਿੰਟ ਹੋਰ ਵੀ ਰੱਖ ਲਏ। ਤੂੰ ਕਿਉਂ ਨਹੀਂ ਸਮਝਦਾ ? **ਸਮਝਣ** ਦਾ ਯਤਨ ਕਰ :

*ਜਨ ਪਿਸਰ ਪਦਰ ਬਿਰਾਦਰਾਂ*
*ਕਸ ਨੇਸ ਦਸਤੰਗੀਰ॥*
*ਆਖਿਰ ਬਿਅਫਤਮ ਕਸ ਨ ਦਾਰਦ*
*ਚੂੰ ਸਵਦ ਤਕਬੀਰ ॥੨॥* *(ਪੰਨਾ ੭੨੧)*

ਇਸਲਾਮ ਦੇ ਅੰਦਰ ਵੈਸੇ ਚਾਰ ਮੁੱਖ ਫਰਿਸ਼ਤੇ ਨੇ। ਉਂਞ ਫਰਿਸ਼ਤਿਆਂ ਦੀ ਗਿਣਤੀ ਸੱਤ ਮੰਨੀ ਗਈ ਹੈ। ਕਿਉਂਕਿ ਦਾਸ ਨੇ ਇਸਲਾਮ ਪੜ੍ਹਿਆ ਹੈ ਪ੍ਰਿੰਸੀਪਲ ਪ੍ਰਕਾਸ਼ ਸਿੰਘ ਜੀ ਦੇ ਕੋਲੋਂ ! ਬੜੇ ਇਸਲਾਮ ਦੇ, ਫਾਰਸੀ ਦੇ ਵਿਦਵਾਨ ਨੇ। ਪਰ ਦਾਸ ਦੇ ਉਹ ਮਿਸ਼ਨਰੀ ਕਾਲਜ ਦੇ ਉਸਤਾਦ ਰਹੇ ਨੇ। ਇਸਲਾਮ ਨੂੰ ਬਹੁਤ ਬਰੀਕੀ ਨਾਲ ਤਿੰਨ ਸਾਲ ਉਹਨਾਂ ਨੇ ਸਾਨੂੰ ਪੜ੍ਹਾਇਆ ਔਰ ਇਹਨਾਂ ਫਰਿਸ਼ਤਿਆਂ ਦੇ ਕਰਮ ਵੱਖੋ-ਵੱਖਰੇ ਨੇ ! ਜਦੋਂ ਕੋਈ ਸਿੱਖ ਵਿਅਕਤੀ ਗੁਜ਼ਰ ਜਾਏ ਤੇ ਅਸੀਂ ਪੜ੍ਹਦੇ ਹਾਂ ਸੋਹਿਲਾ ਸਾਹਿਬ ਦੀ ਬਾਣੀ ਪਰ ਜਦੋਂ ਮੁਸਲਮਾਨਾਂ ਦੇ ਅੰਦਰ ਕਿਸੇ ਦੀ ਮੌਤ ਹੋ ਜਾਏ ਤਾਂ ਉਹ ਇਕ ਪੜ੍ਹਦੇ ਨੇ ਨਮਾਜ਼ ਦਫਨ ਕਰਨ ਵੇਲੇ, ਜਿਸ ਨਮਾਜ਼ ਦਾ ਨਾਂ ਹੈ ਤਕਬੀਰ। ਬਾਬਾ ਜੀ ਆਖਣ ਲੱਗੇ ਜਦੋਂ ਅੰਤ ਦੇ ਵੇਲੇ ਤੈਨੂੰ ਪਿਆਰ ਕਰਕੇ ਖੱਡੇ ਦੇ ਅੰਦਰ ਦਫਨ ਕਰ ਦਿੱਤਾ ਗਿਆ, ਫਿਰ ਤੇਰੀ ਕਿਸੇ ਨੇ ਨਮਾਜ਼ ਕੋਈ ਨਾ ਪੜ੍ਹੀ। ਪੜ੍ਹੇਗਾ ਜ਼ਰੂਰ ਬੰਦਾ ਪਰ ਤੂੰ ਸੁਣਨੀ ਕੋਈ ਨਹੀਂ, ਤੈਨੂੰ ਕੋਈ ਅਸਰ ਨਹੀਂ। ਇਹ ਤੇ ਅਸੀਂ ਝੂਠੀ ਸ਼ੋਹਰਤ ਵਾਸਤੇ ਕਹਿ ਦੇਂਦੇ ਹਾਂ, ਭਾਵੇਂ ਤਾਂ ਜਿਤਨਾ ਮਰਜ਼ੀ ਬੰਦਾ ਨਰਕ ਵਿਚ ਜਿਊਣ ਵਾਲਾ, ਡਾਕੂ ਦੀ ਬਿਰਤੀ ਦਾ, ਚੋਰਾਂ ਦੀ ਬਿਰਤੀ ਦਾ, ਅਯਾਸ਼ ਦੀ ਬਿਰਤੀ ਦਾ ਤੇਰੇ ਚਰਨਾਂ ਵਿਚ ਆਇਆ ਹੈ। ਜਦੋਂ ਉਹ ਗੁਰੂ ਨੂੰ ਇਹ ਕਹਿ ਦੇਵੇ ਕਿ ਮਹਾਰਾਜ ਜੈਸਾ ਵੀ ਹਾਂ ਮੈਂ, ਬਖਸ਼ਿਸ਼ ਕਰ ਦੇਈਂ ਮੇਰੇ 'ਤੇ ! ਮੈਂ ਸਮਝਦਾ ਹਾਂ ਜਦੋਂ ਇਸ ਤਰ੍ਹਾਂ ਦੀ ਅਰਦਾਸ ਹੋ ਜਾਏ, ਫਿਰ ਤੇ ਭਾਵੇਂ ਗੁਰੂ ਪਰਵਾਨ ਕਰ ਲਏ। ਪਰ ਅਸੀਂ ਤੇ ਇਹੀ ਕਹਿ ਦੇਨੇ ਹਾਂ ਮਹਾਰਾਜ ਇਕ ਬੜਾ ਵੱਡਾ ਗੁਰਮੁਖਿ ਆਇਆ ਹੈ। ਫਿਰ ਮਹਾਰਾਜ ਕਹਿੰਦੇ ਨੇ ਮੇਰੇ ਨਾਲ ਹੀ ਝੂਠ ਬੋਲ ਰਹੇ ਨੇ ! ਮੇਰੇ 'ਤੇ ਵਿਸ਼ਵਾਸ ਨਹੀਂ, ਪਰ ਮੈਨੂੰ ਪਤਾ ਹੈ ਇਹ ਕਿਸ ਤਰ੍ਹਾਂ ਦਾ ਬੰਦਾ ਹੈ ? ਪਰ ਅਸੀਂ ਕਿਥੇ ਸਮਝਦੇ ਹਾਂ ? ਸਾਡੇ ਇਲਾਕੇ ਦੇ ਅੰਦਰ ਉਦੋਂ ਨਵਾਂ-ਨਵਾਂ ਮਿਸ਼ਨਰੀ ਨਿਕਲਿਆ ਸੀ ਕਾਲਜ ਵਿਚ ਤੇ ਇਕ ਬੰਦਾ ਲੌਂਟ ਮਾਰਦਾ ਸੀ। ਸ਼ਾਇਦ ਆਪ ਨੂੰ ਨਾ ਪਤਾ ਹੋਵੇ ਕਿ ਲੌਂਟ ਮਾਰਨਾ ਕੀ ਹੁੰਦਾ ਹੈ ? ਲੋਕਾਂ ਦੇ ਕੋਲੋਂ ਭਾਨ ਲੈਣੀ ਕਿ ਮੈਨੂੰ ਸੌ ਰੁਪਏ ਦੇ ਟੁੱਟੇ

ਦੇ-ਦੇ ਤੇ ਯਾ ਫਿਰ ਮੇਰੇ ਤੋਂ ਸੌ ਰੁਪਇਆ ਪਕੜ ਕੇ ਤੂੰ ਕੁਝ ਟੁੱਟੇ ਪੈਸੇ ਦੇ-ਦੇ। ਜਾਂ ਕੋਈ ਵਿਚੋਲਾ ਬਣ ਕੇ ਇਕ ਤੋਂ ਰਕਮ ਲੈ ਕੇ ਦੂਜੇ ਨੂੰ ਦੇਣੀ ਤੇ ਗਿਣਦਿਆਂ-ਗਿਣਦਿਆਂ ਆਪਣੀਆਂ ਉਂਗਲੀਆਂ ਦੀ ਸ਼ਰਾਰਤ ਨਾਲ ਪੈਸੇ ਹੜਪ ਕਰ ਲੈਣੇ। ਇਹ ਗੱਲ ਸਮਾਜ ਵਿਚ ਹੋ ਜਾਏ, ਸੰਸਾਰ ਵਿਚ ਹੋ ਜਾਏ ਤੇ ਸ਼ਾਇਦ ਗੁਰੂ ਬਖਸ਼ਿਸ਼ ਕਰ ਦੇਣ । ਪਰ ਜੇ ਇਹ ਗੱਲ ਗੁਰੂ ਦੇ ਅਸਥਾਨ 'ਤੇ ਹੋ ਜਾਏ, ਧਰਮ ਅਸਥਾਨ 'ਤੇ ਹੋ ਜਾਏ, ਗੁਰਦੁਆਰੇ ਵਿਚ ਬੰਦਾ ਆਉਂਦਾ ਹੈ ਮਾਇਆ ਦੇ ਡਰ ਤੋਂ ਕਿ ਬਾਹਰ ਮਾਇਆ ਚੰਬੜਦੀ ਹੈ, ਮਾਇਆ ਖਿੱਚਦੀ ਹੈ, ਮਾਇਆ ਦੀ ਲਿਸ਼ਕ-ਪੁਸ਼ਕ ਸਾਡੀਆਂ ਅੱਖਾਂ ਨੂੰ ਚੁੰਧਿਆ ਦਿੰਦੀ ਹੈ। ਚਲੋ, ਗੁਰੂ ਕੋਲ ਚਲੀਏ ਥੋੜ੍ਹਾ ਮਾਇਆ ਤੋਂ ਬਚ ਸਕੀਏ । ਪਰ ਮਹਾਰਾਜ ਆਖਦੇ ਨੇ ਜੇ ਗੁਰੂ ਕੋਲ ਆ ਕੇ ਵੀ ਮਾਇਆ ਚੰਬੜੀ ਹੋਈ ਹੈ, ਸਾਡਾ ਖਹਿੜਾ ਨਾ ਛੱਡੇ, ਫਿਰ ਹੋਰ ਕੋਈ ਥਾਂ ਹੈ ਈ ਨਹੀਂ ਜਿਥੇ ਮਾਇਆ ਤੋਂ ਛੁਟਕਾਰਾ ਪਾਇਆ ਜਾ ਸਕੇ। ਭਾਈ ਸਾਹਿਬ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਨੇ :

*ਬਾਹਰ ਕੀ ਅਗਨਿ ਬੂਝਤ ਜਲ ਸਰਤਾ ਕੈ,*
*ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ।*
*ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ*
*ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ।*
*ਚੋਰਨ ਕੈ ਤ੍ਰਾਸ ਜਾਇ ਸ਼ਰਨਿ ਗਹੈ ਕਰਿੰਦ।*
*ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ ।*
*ਮਾਇਆ ਡਰ ਡਰਪਤ ਹਾਰ ਗੁਰਦੁਆਰੈ ਜਾਵੈ*
*ਤਹ ਜਉ ਮਾਇਆ ਬਿਆਪੈ ਕਹਾ ਠਹਰਾਈਐ॥*

*(ਕਬਿੱਤ ੫੪੪)*

ਇਲਾਕੇ ਦਾ ਉਹ ਬੰਦਾ, ਲੁੱਟ ਮਾਰਨ ਵਾਲਾ, ਧੋਖਾ ਕਰਨ ਵਾਲਾ ਇਕ ਐਕਸੀਡੈਂਟ ਦੇ ਅੰਦਰ ਪੁਲਿਸ ਦੀ ਗੋਲੀ ਨਾਲ ਮਾਰਿਆ ਗਿਆ। ਨਕਲੀ ਇੰਸਪੈਕਟਰ ਬਣ ਕੇ ਰਸਤੇ ਵਿਚ ਰੋਕਦੇ ਸੀ, ਨਕਲੀ ਪੁਲਿਸ ਬਣ ਕੇ ਟਰੈਫਿਕ ਦੇ ਕਾਨੂੰਨ ਦੀ ਉਲੰਘਣਾ ਕਰਦਿਆਂ ਆਪ ਟਰੈਫਿਕ ਪੁਲਿਸ ਬਣ ਕੇ ਲੋਕਾਂ ਨੂੰ ਵੀ ਲੁੱਟਦੇ ਸਨ । ਪੁਲਿਸ ਨੇ ਗੋਲੀ ਨਾਲ ਮਾਰ ਦਿੱਤਾ। ਸੋ ਮੈਂ ਬੇਨਤੀ ਕਰ ਰਿਹਾ ਸੀ ਜਦੋਂ ਬੰਦਾ ਆਖਰੀ ਦਮਾਂ 'ਤੇ ਹੋਵੇ, ਉਹਦਾ ਕੋਈ ਮਿੱਤਰ ਦੋਸਤ ਬਚਾਅ ਨਹੀਂ ਸਕਦਾ, ਜਿਤਨੇ ਮਰਜ਼ੀ ਕੋਲ ਹੋਣ । ਹੁਣ ਜਿਸ ਨੂੰ

ਇਸ ਪਾਠ ਦਾ ਬੋਧ ਨਹੀਂ, ਇਲਮ ਨਹੀਂ ਹੈ ਉਹ ਪੜ੍ਹੇਗਾ ਜਨ ਅਰਥਾਤ ਜ਼ਨ ਨੂੰ ਜਨ ਪੜ੍ਹੇਗਾ। ਪਰ ਪਾਠ ਦੇ ਅੰਦਰ ਜਦ ਕਿਸੇ ਚੰਗੇ ਉਸਤਾਦ ਦੇ ਕੋਲੋਂ, ਕਿਸੇ ਮਹਾਂਪੁਰਖ ਦੇ ਕੋਲੋਂ, ਕਿਸੇ ਚੰਡੇ ਹੋਏ ਵਿਅਕਤੀ ਕੋਲੋਂ ਐਸੀ ਸਿੱਖਿਆ ਲਈ ਹੋਵੇ ਤਾਂ ਫਿਰ ਪਤਾ ਚਲਦਾ ਹੈ ਇਹਨਾਂ ਸ਼ਬਦਾਂ ਦਾ ਉਚਾਰਣ ਕੀ ਕਰਨਾ ਹੈ ?

*ਸਬ ਰੋਜ ਗਸਤਮ*

ਸਬ ਕਹਿੰਦੇ ਨੇ ਜਿਵੇਂ ਅਸੀਂ ਕਹਿੰਦੇ ਸ਼ਬਾਖੈਰ, ਸ਼ੁਭਰਾਤਰੀ। ਰੋਜ਼ ਦੇ ਅੱਖਰੀਂ ਅਰਥ ਨੇ ਦਿਨ। ਆਪਾਂ ਕਹਿਨੇ ਹਾਂ ਪੁਲਿਸ ਗਸ਼ਤ ਕਰ ਰਹੀ ਹੈ, ਪੁਲਿਸ ਗਸ਼ਤ ਵਿਚ ਹੈ। ਭਾਵ ਤੁਰ ਰਹੀ ਹੈ, ਚੱਲ ਰਹੀ ਹੈ। ਦਿਨ-ਰਾਤ ਮੈਂ ਕਰਦਾ ਰਿਹਾ, ਮੈਂ ਤੁਰਦਾ ਰਿਹਾ, ਮੈਂ ਸੋਚਦਾ ਰਿਹਾ। ਕੀ ? ਦਰ ਹਵਾ, ਇਹ ਸਾਡੀ ਹਾਲਤ ਹੈ। ਕਿਸੇ ਲਾਲਚ ਵਿਚ, ਕਿਸੇ ਤਾਂਘ ਵਿਚ, ਕਿਸੇ ਆਸਾ ਵਿਚ ਮੈਂ ਧਾਰਮਿਕ ਅਸਥਾਨਾਂ 'ਤੇ ਜਾ-ਜਾ ਕੇ ਜਿਤਨੀ ਬੰਦਗੀ, ਜਿਤਨੀ ਅਬਾਦਤ ਕੀਤੀ। ਕਿਸੇ ਤਾਂਘ ਵਿਚ, ਕਿਸੇ ਲਾਲਚ ਵਿਚ ਹੀ ਕੀਤੀ :

*ਸਬ ਰੋਜ ਗਸਤਮ*
*ਦਰ ਹਵਾ*
*ਕਰਦੇਮ ਬਦੀ ਖਿਆਲ ॥* (ਪੰਨਾ ੭੨੧)

ਬਾਬਾ ਨਾਨਕ ਜੀ ਆਖ ਰਹੇ ਨੇ, ਸ਼ਾਇਦ ਅਸੀਂ ਕਦੀ ਨਾ ਆਖੀਏ। ਸਾਡੀ ਤੇ ਹਾਲਤ ਇਹ ਹੈ ਜੋ ਆਸਾ ਦੀ ਵਾਰ ਵਿਚ ਰੋਜ਼ ਸੁਣਦੇ ਹਾਂ।

*ਸਭੁ ਕੋ ਪੂਰਾ ਆਪੇ ਹੋਵੈ*
*ਘਟਿ ਨ ਕੋਈ ਆਖੈ ॥*

ਸਾਰੇ ਹੀ ਕਹਿੰਦੇ ਨੇ ਮੈਂ ਪੂਰਾ ਬਣ ਗਿਆ ਹਾਂ, ਮੈਂ ਬੜਾ ਮਹਾਨ ਬਣ ਗਿਆ, ਮੈਂ ਬੜਾ ਪਵਿੱਤਰ ਬਣ ਗਿਆ। ਕੋਈ ਨਹੀਂ ਕਹਿੰਦਾ ਮੈਂ ਕੁਝ ਵੀ ਨਹੀਂ, ਮੈਂ ਘੱਟ ਹਾਂ। ਪਰ ਮਹਾਰਾਜ ਆਖਣ ਲੱਗੇ :

*ਪਤਿ ਪਰਵਾਣਾ ਪਿਛੈ ਪਾਈਐ*
*ਤਾ ਨਾਨਕ ਤੋਲਿਆ ਜਾਪੈ ॥* (ਪੰਨਾ ੪੬੯)

ਓ ਦੁਨੀਆਂ ਵਿਚ ਤੂੰ ਇੱਜ਼ਤ ਬਣਾ ਬੈਠਾ ਹੈਂ ਪੈਸੇ ਦੇ ਜ਼ੋਰ ਨਾਲ ਪਰ ਜਦੋਂ ਪ੍ਰਮਾਤਮਾ ਨੇ ਤੱਕੜੀ ਵਿਚ, ਤਰਾਜ਼ੂ ਦੇ ਧਰਮ ਵਿਚ ਪਾ ਕੇ ਤੈਨੂੰ ਤੋਲਿਆ ਤਾਂ ਫਿਰ ਪਤਾ ਚਲਣਾ ਹੈ ਕਿ ਤੇਰੇ ਕੋਲ ਸੱਚੀ ਇੱਜ਼ਤ ਸੀ ਜਾਂ

ਝੂਠੀ ਸ਼ੋਹਰਤ ਸੀ! ਮਹਾਰਾਜ ਆਖਣ ਲੱਗੇ, ਇਹ ਗੱਲ ਅਸੀਂ ਵੀ ਆਖੀ ਹੈ ਔਰ ਅੰਦਰੋਂ ਆਖੀ ਹੈ। ਦਿਨ ਤੇ ਰਾਤ ਅਸੀਂ ਐ ਪ੍ਰਮਾਤਮਾ! ਤੇਰੀ ਵਡਿਆਈ ਨੂੰ ਨਾ ਸਮਝ ਸਕੇ, ਤੇਰੀ ਬਖਸ਼ਿਸ਼ ਨੂੰ ਨਾ ਸਮਝ ਸਕੇ, ਤੇਰੇ ਵਡੱਪਣ ਨੂੰ ਖਿਆਲ ਵਿਚ ਨਾ ਰੱਖ ਸਕੇ ! ਐ ਪ੍ਰਭੂ ! ਦਿਨ-ਰਾਤ ਅਸੀਂ ਬਦੀਆਂ ਦੇ ਖਿਆਲ ਈ ਕਰਦੇ ਰਹੇ, ਮਾੜੇ ਖਿਆਲ ਹੀ ਅਸੀਂ ਚਿਤਵਦੇ ਰਹੇ ਕਿ ਦੂਜਿਆਂ ਦੀ ਪੱਤ ਕਿਸ ਤਰ੍ਹਾਂ ਲਾਹੁਣੀ ਹੈ ? ਗੁਆਂਢੀ ਦਾ ਬਿਜ਼ਨਸ ਕਿਵੇਂ ਡਾਊਨ ਕਰਨਾ ਹੈ, ਇਹੋ ਹੀ ਸੋਚਦੇ ਰਹੇ ? ਮੇਰੇ ਪ੍ਰੋਫੈਸ਼ਨ ਦੇ ਵਿਅਕਤੀ ਨੂੰ ਬਹਿਸ ਵਿਚ ਕਿਵੇਂ ਹਰਾਉਣਾ ਹੈ, ਇਹ ਹੀ ਸੋਚਦੇ ਰਹੇ। ਸਾਰੀ ਜ਼ਿੰਦਗੀ ਬੰਦਾ ਕੰਪੀਟੀਸ਼ਨ ਕਰਦਿਆਂ ਹੀ ਗੁਜ਼ਾਰ ਦਿੰਦਾ ਹੈ। ਐ ਮਹਾਰਾਜ ! ਮੈਂ ਵੀ ਸਾਰੀ ਜ਼ਿੰਦਗੀ ਇਸ ਤਰ੍ਹਾਂ ਗੁਜ਼ਾਰ ਦਿੱਤੀ। ਕੌਣ ਕਹਿੰਦੇ ਨੇ ? ਗੁਰੂ ਨਾਨਕ ਸਾਹਿਬ ਮਹਾਰਾਜ। ਪਰ ਇਕ ਗੱਲ ਤੋਂ ਸਪੱਸ਼ਟ ਹੋ ਜਾਣਾ ਕਿ ਗੁਰੂ ਨਾਨਕ ਸਾਹਿਬ ਗੱਲ ਆਪਣੀ ਕਰਦੇ ਨੇ ਪਰ ਸਮਝਾਉਂਦੇ ਸਾਨੂੰ ਮੂਰਖਾਂ ਨੂੰ ਨੇ, ਮੂਰਖੋ! ਤੁਸੀਂ ਸਮਝੋ, ਐ ਬੇਵਕੂਫੋ ਤੁਸੀਂ ਇਹ ਗੱਲ ਆਖੋ ਕਿ ਸੰਸਾਰ ਵਿਚ ਸੱਚ ਦਾ ਝੰਡਾ ਫੜ ਕੇ ਚੱਲਣ ਵਾਲੇ ਐ ਦੁਸ਼ਟ ਲੋਕੋ ! ਸੱਚ ਦੇ ਝੰਡੇ ਨੂੰ ਚੁੱਕਣ ਨਾਲ ਹੀ ਬੰਦਾ ਸਤਿਆਵਾਦੀ ਨਹੀਂ ਹੋ ਜਾਂਦਾ। ਸੱਚ ਨੂੰ ਹਿਰਦੇ ਵਿਚ ਵਸਾਅ ਕੇ, ਉਹਦੀ ਕਮਾਈ ਕਰਕੇ, ਅਭਿਆਸ ਵਿਚ ਲਿਆ ਕੇ ਦਇਆ, ਪੁੰਨ, ਨੇਕੀ ਤੇ ਸਤਗੁਣਾਂ ਨਾਲ ਭਰਪੂਰ, ਸਬਰ ਤੇ ਸੰਤੋਖੀ ਵਿਚਾਰਧਾਰਾ ਦੇ ਅਨੁਕੂਲ ਜਦ ਜੀਵਨ ਬਸਰ ਕੀਤਾ ਜਾਏ, ਉਦੋਂ ਸੱਤਵਾਦੀ ਤੋ ਹੋ ਸਕਦਾ ਹੈ, ਨਿਰਾ ਝੰਡਾ ਚੁੱਕਣ ਨਾਲ ਨਹੀਂ, ਨਿਰੀ ਗੱਲ ਕਰਨ ਨਾਲ ਨਹੀਂ। ਤੇਰੇ ਕਰਮ ਵਿਚੋਂ ਟਪਕੇਗਾ ਸਭ, ਤੇਰੀ ਚਾਲ ਚੋਂ ਨਿਕਲੇਗੀ ਤੇਰੀ ਸੱਤਵਾਦੀ ਕਿਰਨ, ਤੇਰੇ ਬੋਲਾਂ ਚੋਂ ਨਿਕਲੇਗਾ ਸੱਤ ਦਾ ਰਸ ਔਰ ਜਿਸ ਨਾਲ ਸਾਰੀ ਮਨੁੱਖਤਾ ਆਨੰਦਮਈ ਹੋ ਸਕੇ। ਔਰ ਜੋ ਬਾਬਾ ਜੀ ਨੇ ਗੱਲ ਆਖੀ :

*ਸਬ ਰੋਜ ਗਸਤਮ*
*ਦਰ ਹਵਾ*
*ਕਰਦੇਮ ਬਦੀ ਖਿਆਲ ॥*

ਐ ਪ੍ਰਭੂ !

*ਗਾਹੇ ਨ ਨੇਕੀ ਕਾਰ ਕਰਦਮ*
*ਮਮ ਈਂ ਚਿਨੀ ਅਹਵਾਲ ॥੩॥* (ਪੰਨਾ ੭੨੧)

ਮੈਂ ਕਦੇ ਨੇਕੀ ਦਾ ਕੰਮ ਕੋਈ ਨਹੀਂ ਕੀਤਾ। ਐ ਪ੍ਰਭੂ, ਹਮੇਸ਼ਾਂ ਬਦੀਆਂ ਦੇ ਕੰਮ ਹੀ ਕੀਤੇ ਨੇ। ਮੈਂ ਬਚਪਨ ਵਿਚ ਇਕ ਜਗਰਾੜਾ ਵੇਖਿਆ ਸੀ। ਬੜੇ ਜਗਰਾਤੇ ਹੁੰਦੇ ਨੇ ਤੇ ਜਾਗ-ਜਾਗ ਕੇ, ਪ੍ਰਭੂ ਦੀ ਉਸਤਤਿ ਕਰਕੇ ਦੇਵੀ ਦੇਵਤਿਆਂ ਦੀ, ਉਹ ਵੀ ਪ੍ਰਭੂ ਦੀ ਪ੍ਰਾਪਤੀ ਦੀ ਲੋਚਾ ਕਰਦੇ ਨੇ। ਆਹ ਪਿੱਛੇ ਜਿਹੇ ਤੇ ਮੈਂ ਹੈਰਾਨ ਹੋ ਗਿਆ ਕਿ ਸ੍ਰੀ ਹਰਿਮੰਦਰ ਸਾਹਿਬ ਦਾ ਬਹੁਤ ਪੁਰਾਣਾ ਇਸ਼ਤਿਹਾਰ ਕਿਸੇ ਮਾਈ ਦੇ ਕੋਲੋਂ ਦੇਖਿਆ। ਉਹ ਮਾਈ ਬੜੀ ਬਜ਼ਿੱਦ ਸੀ ਤੇ ਮੈਨੇਜਰ ਸਾਹਿਬ ਦੇ ਦਫਤਰ ਵਿਚ ਦਾਸ ਵੀ ਬੈਠਾ ਸੀ। ਉਹ ਮਾਈ ਕਹਿੰਦੀ ਮੇਰਾ ਕੀਰਤਨ ਕਰਾਉ ਇਥੇ, ਸ਼ਾਇਦ ਮਾਈਆਂ ਵਿਚ ਬੈਠੀ ਹੋਵੇ। ਉਹਨੇ ਇਕ ਪੁਰਾਣਾ ਇਸ਼ਤਿਹਾਰ ਵਿਖਾਇਆ ਕਿ ਪੁਰਾਤਨ ਸਮੇਂ ਵਿਚ ਮੈਂ ਇਥੇ ਕੀਰਤਨ ਕਰਦੀ ਰਹੀ ਹਾਂ ਤੇ ਜਦ ਮੈਂ ਉਹ ਇਸ਼ਤਿਹਾਰ ਪੜ੍ਹਿਆ, ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰੋਗਰਾਮ ਦਾ ! ਉਹਦਾ ਹੈਡਿੰਗ ਇਹ ਸੀ ਕਿ ਜਗਰਾਤਾ ਕੀਰਤਨ ਸਮਾਗਮ ਹਰਿਮੰਦਰ ਸਾਹਿਬ। ਮੇਰੀ ਵੀ ਸੁਰਤ ਹੈਰਾਨ ਹੋ ਗਈ ਕਿ ਹਰਿਮੰਦਰ ਸਾਹਿਬ ਦੇ ਵਿਚ ਵੀ ਜਗਰਾਤਾ ਆ ਸਕਦਾ ਹੈ, ਕਿਉਂਕਿ ਹਰਿਮੰਦਰ ਸਾਹਿਬ ਦੀ ਵਿਚਾਰ ਤੇ ਜਗਰਾਤਾ ਜਾਗਦੇ ਰਹਿਣ ਨਾਲ ਕਦੀ ਤਅਲੁਕ ਨਹੀਂ ਰਖਿਆ ਇਸ ਵਿਚਾਰਧਾਰਾ ਨੇ ! ਜਾਗਣਾ ਚਾਹੀਦਾ ਹੈ, ਪ੍ਰਭੂ ਦੀ ਉਸਤਤਿ ਵਾਸਤੇ। ਹੁਣ ਇਹਦੇ ਵਿਚ ਕੋਈ ਇਹ ਨਾ ਸਮਝ ਲਏ ਕਿ ਮੈਂ ਜਗਰਾਤੇ ਦੀ ਨਿੰਦਾ ਕਰ ਰਿਹਾ ਹਾਂ। ਬਲਕਿ ਇਹ ਕਹਿਣਾ ਚਾਹੁੰਦਾ ਹਾਂ ਕਿ ਰਾਤ ਨੂੰ, ਬੰਦੇ ਨੂੰ ਕੁਝ ਇਕ ਪਲ ਸੌਣਾ ਚਾਹੀਦਾ ਹੈ। ਔਰ ਅੰਮ੍ਰਿਤ ਵੇਲੇ ਜਾਗ ਕੇ ਜਦੋਂ ਸਾਰਾ ਦਿਮਾਗ ਵਿਅਕਤੀ ਦਾ ਠੀਕ ਹੋਵੇ, ਸਾਰੀਆਂ ਤਰੰਗਾਂ ਬੈਠੀਆਂ ਹੋਣ, ਉਦੋਂ ਪ੍ਰਭੂ ਪ੍ਰਮਾਤਮਾ ਦੀ ਕੀਰਤੀ ਉਹਦੇ ਕੀਰਤਨ ਨਾਲ ਜੁੜ ਜਾਏ। ਇਸ ਤੋਂ ਵੱਡਾ ਕੋਈ ਜਗਰਾਤਾ ਨਹੀਂ ! ਮੇਰੀ ਦ੍ਰਿਸ਼ਟੀ ਵਿਚ ਤਾਂ ਇਹੋ ਅੰਮ੍ਰਿਤ ਵੇਲਾ ਸਭ ਤੋਂ ਮਹਾਨ ਹੈ। ਪਰ ਰਾਤ ਦਾ ਲੱਗਾ ਹੋਇਆ ਛੈਣੇ, ਢੋਲਕੀਆਂ ਦੀ ਆਵਾਜ਼ ਨਾਲ ਆਪਣੇ ਸਰੀਰ ਨੂੰ ਥਕਾਅ-ਥਕਾਅ ਕੇ ਦਿਨ ਚੜ੍ਹਦਿਆਂ ਹੀ ਸੌਂ ਜਾਏ ਤੇ ਸ਼ਾਮ ਤਕ ਸੁੱਤਾ ਰਹੇ, ਇਸ ਤਰ੍ਹਾਂ ਦਾ ਜਗਰਾਤਾ ਗੁਰਮਤਿ ਨੇ ਪਰਵਾਨ ਕੋਈ ਨਹੀਂ ਕੀਤਾ। ਗੁਰਮਤਿ ਇਹ ਆਖਦੀ ਹੈ ਕਿ ਬੰਦਾ ਕੀਰਤਨ ਨਾਲ ਜੁੜੇ। ਅਸੀਂ ਰੈਣ ਸਬਾਈਆਂ ਨਾਲ ਹੀ ਜੁੜ ਗਏ। ਕਥਾ ਤੋਂ ਟੁੱਟ ਗਏ, ਵਿਚਾਰ ਤੋਂ ਟੁੱਟ ਗਏ ਔਰ ਪੱਚੀ ਤੀਹ ਸਾਲ ਤੱਕ ਵਿਚਾਰ ਦਾ ਭੋਗ ਪਾ ਕੇ ਰੱਖ ਦਿੱਤਾ, ਸ਼ਰਾਰਤੀ ਦਿਮਾਗ ਦੇ ਲੋਕਾਂ ਨੇ! ਉਹਨਾਂ

ਨੇ ਸਿੱਖਾਂ ਨੂੰ ਇਹ ਪ੍ਰੇਰਨਾ ਦੇ ਦਿੱਤੀ ਕਿ ਤੁਹਾਨੂੰ ਸ਼ਬਦ ਦੇ ਵਿਚਾਰ ਦੀ ਜ਼ਰੂਰਤ ਨਹੀਂ ਹੈ ! ਸ਼ਬਦ ਦੇ ਅਰਥਾਂ ਦੀ ਵੀ ਜ਼ਰੂਰਤ ਨਹੀਂ ਹੈ, ਸ਼ਬਦਾਂ ਦੇ ਅਰਥਾਂ ਤੋਂ ਤੁਸੀਂ ਕੀ ਲੈਣਾ ਹੈ ? ਬਾਬੇ ਨੇ ਗਾਵਿਆ ਹੈ, ਬਾਬੇ ਨੇ ਕੀਰਤਨ ਕੀਤਾ ਹੈ, ਤੁਸੀਂ ਵੀ ਕੀਰਤਨ ਕਰੋ, ਰੈਣ ਸਬਾਈਆਂ ਕਰੋ, ਕਥਾ ਦੀ ਜ਼ਰੂਰਤ ਨਹੀਂ ਹੈ। ਕੌਮ ਪੱਛੜ ਗਈ, ਜਾਨਹੀਨ ਹੋ ਗਈ। ਇਸ ਵਾਸਤੇ ਕੀਰਤਨ ਤਾਂ ਬੜੇ ਹੋਏ ਪਰ ਕੀਰਤਨ ਸਾਡੀ ਸਮਝ ਵਿਚ ਨਾ ਆ ਸਕਿਆ। ਮਹਾਰਾਜ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਇਕ ਗੱਲ ਸਮਝਾਈ ਸੀ ਕਿ ਕਥਾ ਤੇ ਕੀਰਤਨ ਦੋਵੇਂ ਮਹਾਨ ਨੇ। ਫਿਰ ਗੁਰੂ ਅਰਜਨ ਦੇਵ ਜੀ ਨੇ ਜਿਹੜੀ ਸਿੱਖਿਆ ਦਿੱਤੀ ਉਹ ਇਹ ਸੀ :

*ਕਥਾ ਮਾਂ ਹੈ ਤੇ ਕੀਰਤਨ ਪੁੱਤਰ ਹੈ।*

ਜਦ ਕਥਾ ਦੀ ਸਮਝ ਹੋਵੇ ਕਿ ਕਥਾ ਨੂੰ ਮਾਂ ਕਿਉਂ ਆਖਿਆ ? ਜਦ ਕਥਾ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਵਿਆਖਿਆ ਰੂਪ ਵਿਚ, ਅਰਥ ਰੂਪ ਵਿਚ, ਭਾਵ-ਅਰਥ ਰੂਪ ਵਿਚ ਸਾਡੇ ਦਿਮਾਗ ਵਿਚ ਬੈਠ ਜਾਏ, ਸਾਡੇ ਹਿਰਦੇ ਵਿਚ ਬੈਠ ਜਾਏ। ਉਸ ਤੋਂ ਬਾਅਦ ਜਦੋਂ ਤੁਸੀਂ ਕੀਰਤਨ ਸੁਣੋਗੇ, ਮਨ ਆਨੰਦ ਨਾਲ ਭਰ ਜਾਏਗਾ, ਕਿਉਂਕਿ ਅਰਥ ਦਾ ਪਤਾ ਚਲ ਜਾਏਗਾ। ਔਰ ਜੇ ਅਰਥ ਦਾ ਪਤਾ ਹੀ ਨਹੀਂ ਹੋਏਗਾ, ਮਨ ਚਲਾ ਤੇ ਜਾਏਗਾ ਆਨੰਦ ਵਿਚ ਪਰ ਫਿਲਮੀ ਟਿਊਨ ਦੇ ਆਨੰਦ ਭੋਗਦਾ ਰਹੇਗਾ। ਇਹ ਸਾਡੀ ਬਦਕਿਸਮਤੀ ਹੈ ਕਿ ਗੁਰੂਆਂ ਨੇ ਸਾਨੂੰ 31 ਰਾਗ ਦਿੱਤੇ ਤੇ ਉਹਨਾਂ ਰਾਗਾਂ ਦੀ ਅਸੀਂ ਪ੍ਰਵਾਹ ਨਾ ਕੀਤੀ। ਗੁਰੂ ਸਾਹਿਬ ਨੇ ਸਾਨੂੰ ਤਾਲਾਂ ਦੇ ਇਕ ਤੋਂ ਲੈ ਕੇ ਸਤਾਰ੍ਹਵੇਂ ਘਰ ਤੱਕ ਦਾ ਤਾਲ ਦਿੱਤਾ ਔਰ ਅਸੀਂ ਉਹਨਾਂ ਤਾਲਾਂ ਦੀ ਵੀ ਪ੍ਰਵਾਹ ਨਾ ਕੀਤੀ। ਸਾਨੂੰ ਬਣਿਆ ਬਣਾਇਆ ਸੰਗੀਤ ਮਿਲ ਗਿਆ। ਅਸੀਂ ਆਪ ਬਾਹਰ ਤੇ ਗੀਤਕਾਰਾਂ ਦੇ ਗੀਤਾਂ ਤੋਂ ਗੁਰੂ ਦੇ ਸ਼ਬਦ ਦੀ ਟੇਕ ਰੱਖ ਲਈ ਕਿ ਇਹਦੇ ਵਿਚ ਗਾਉ। 1985 ਵਿਚ, ਕੈਨੇਡਾ ਵਿਚ ਦਾਸ ਕੀਰਤਨ ਸੁਣ ਰਿਹਾ ਸੀ ਹਿੰਦੁਸਤਾਨ ਦੇ, ਦਿੱਲੀ ਦੇ ਇਕ ਪ੍ਰਸਿੱਧ ਰਾਗੀ ਦਾ। ਉਹ ਬੜਾ ਮਹਾਨ ਰਾਗੀ ਹੈ, ਆਵਾਜ਼ ਵਿਚ ਬੜਾ ਰਸ। ਇਕ ਗਜ਼ਲ ਦੀ ਟਿਊਨ 'ਤੇ ਅਧਾਰਿਤ ਉਹ ਕੀਰਤਨ ਕਰ ਰਿਹਾ ਸੀ ਗੁਰਦੁਆਰੇ ਵਿਚ। ਦਾਸ ਨੇ ਬਾਅਦ ਵਿਚ ਕਥਾ ਕਰਨੀ ਸੀ, ਜਦੋਂ ਅੰਤਰਾ ਪੜ੍ਹ ਕੇ ਸਥਾਈ ਤੇ ਜਦੋਂ ਵਾਪਸ ਪਹੁੰਚਿਆ, ਬਜਾਏ ਸ਼ਬਦ ਪੜ੍ਹਨ ਦੇ ਉਹਦੇ ਮੂੰਹ ਵਿਚੋਂ ਪੰਜ-ਛੇ ਬੋਲ ਗਜ਼ਲ ਦੇ ਹੀ ਨਿਕਲ ਗਏ, ਕਿਉਂਕਿ ਅੰਦਰੋਂ

ਗਜ਼ਲ ਨਾਲ ਜੁੜਿਆ ਹੋਇਆ ਸੀ। ਇਕ ਦਮ ਸਾਰੀ ਸੰਗਤ ਵਾਹਿਗੁਰੂ, ਵਾਹਿਗੁਰੂ ਕਰਨ ਲੱਗ ਪਈ। ਜਿਹੜੀ ਸੰਗਤ ਝੂਮਦੀ ਸੀ ਇਕ ਮਹੀਨੇ ਤੋਂ, ਬੜਾ ਆਨੰਦ ਆਉਂਦਾ ਸੀ ਗਜ਼ਲ ਦੀ ਟਿਊਨ ਤੋਂ। ਉਹੀ ਸਾਰੇ ਗਲ ਪੈ ਗਏ ਉਸ ਦੇ ਔਰ ਮੈਂ ਜਿਹੜੀ ਦੁਰਗਤ ਵੇਖੀ ਉਥੇ ਉਹ ਮੈਨੂੰ ਪਤਾ ਹੈ। ਫਿਰ ਮੈਨੂੰ ਸਮਝ ਆਈ ਕਿ ਬੰਦੇ ਵਿਚ ਸੌ ਪ੍ਰਤੀਸ਼ਤ ਤੇ ਨਹੀਂ ਕਦੀ ਹੁੰਦਾ। ਔਰ 99% ਬੰਦਾ ਠੀਕ ਹੋਵੇ ਨਾ ਤੇ ਇਕ ਪਰਸੰਟ ਗਲਤੀ ਹੋ ਜਾਏ ਤੇ ਅਸੀਂ ਇਕ ਪਰਸੰਟ ਨੂੰ 99 ਤੋਂ ਵਧੀਕ ਬਣਾ ਦਿੰਦੇ ਹਾਂ। ਮਹਾਰਾਜ ਨੇ ਆਖਿਆ ਜਿਸ ਬੰਦੇ ਵਿਚ ਵੀ ਗੁਣ ਨੇ, ਉਸ ਗੁਣਾਂ ਨੂੰ ਗ੍ਰਹਿਣ ਕਰ ਲਉ ਔਰ ਜਿਹੜੇ ਔਗੁਣ ਨੇ ਉਹਨਾਂ ਨੂੰ ਛੱਡ ਦੇਵੋ।

ਪੰਡਿਤ ਜਵਾਹਰ ਲਾਲ ਨਹਿਰੂ ਪਾਗਲਖਾਨੇ ਵਿਚ ਗਿਆ ਤੇ ਇਕ ਦਮ ਇਕ ਪਾਗਲ ਉਸ ਦੇ ਸਾਹਮਣੇ ਆ ਗਿਆ। ਔਰ ਸਾਹਮਣੇ ਆ ਕੇ ਆਖਣ ਲੱਗਾ, ਤੂੰ ਕੌਣ ਹੈਂ ? ਤੂੰ ਕੌਣ ਹੈਂ ? ਤੂੰ ਕੌਣ ਹੈਂ ? ਜਿਸ ਤਰ੍ਹਾਂ ਪਾਗਲ ਲੋਕ ਕਰਦੇ ਨੇ। ਤੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਹ ਗੱਲ ਆਖੀ ਕਿ ਮੈਂ ਜਵਾਹਰ ਲਾਲ ਨਹਿਰੂ ਹਾਂ, ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ! ਤੇ ਇਹ ਜਿਹੜਾ ਪਾਗਲ ਸੀ ਇਕ ਦਮ ਜ਼ੋਰ ਦੀ ਹੱਸਿਆ। ਔਰ ਹੱਸ ਕੇ ਆਖਣ ਲੱਗਾ ਆ ਜਾ ਪੁੱਤਰਾ ! ਤੂੰ ਵੀ ਠੀਕ ਹੋ ਜਾਏਂਗਾ। ਜਦੋਂ ਮੈਂ ਆਇਆ ਸੀ ਇਸ ਪਾਗਲਖਾਨੇ ਵਿਚ ਤਾਂ ਮੈਂ ਵੀ ਆਪਣੇ ਆਪ ਨੂੰ ਜਵਾਹਰ ਲਾਲ ਨਹਿਰੂ ਸਮਝਦਾ ਸੀ ਤੇ ਤੂੰ ਵੀ ਠੀਕ ਹੋ ਜਾਏਂਗਾ। ਇਕ ਪਾਗਲ ਹੈ ਤੇ ਇਕ ਪਾਗਲ ਨਹੀਂ ਹੈ ਤੇ ਜਿਹੜਾ ਪਾਗਲ ਨਹੀਂ ਹੈ, ਪਾਗਲ ਨੇ ਉਹਨੂੰ ਵੀ ਪਾਗਲ ਸਮਝਣਾ ਹੈ। ਕਹਿੰਦੇ ਨੇ :

*ਚੋਰੋਂ ਕੋ ਸਾਰੇ ਨਜ਼ਰ ਆਤੇ ਹੈਂ ਚੋਰ।*
*ਜਵਾਰੀਓਂ ਕੋ ਸਾਰੇ ਨਜ਼ਰ ਆਤੇ ਹੈਂ ਜਵਾਰੀ।*

ਚੋਰਾਂ ਨੂੰ ਸਾਰੇ ਹੀ ਚੋਰ ਨਜ਼ਰ ਆਉਂਦੇ ਨੇ ਤੇ ਜਵਾਰੀਆਂ ਨੂੰ ਸਾਰੇ ਹੀ ਜਵਾਰੀ ਨਜ਼ਰ ਆਉਂਦੇ ਨੇ, ਕਿਉਂਕਿ ਜਿਸ ਤਰ੍ਹਾਂ ਦੇ ਮਾਹੌਲ ਵਿਚ ਕੋਈ ਜਾਂਦਾ ਹੈ, ਉਸ ਤਰ੍ਹਾਂ ਦਾ ਪ੍ਰਭਾਵ ਕੋਈ ਗ੍ਰਹਿਣ ਕਰਦਾ ਹੈ। ਜਵਾਹਰ ਲਾਲ ਨਹਿਰੂ ਆਖਣ ਲੱਗੇ ਕਿ ਇਕ ਪਾਗਲ ਤੋਂ ਮੈਂ ਸਿੱਖਿਆ ਲਈ ਕਿ ਐ ਨਹਿਰੂ ! ਤੂੰ ਇਸ ਤਰ੍ਹਾਂ ਦਾ ਪਾਗਲਪਨ ਨਹੀਂ ਕਰਨਾ ਕਿ ਤੇਰਾ ਵਿਸ਼ਵਾਸ ਦੂਜੇ 'ਤੇ ਹੀ ਨਾ ਹੋਵੇ।

ਸੋ ਸਾਧ ਸੰਗਤ ਜੀ ! ਮੈਂ ਆਖਿਰ ਵਿਚ ਇਹੀ ਕਹਾਂਗਾ ਕਿ ਆਪਣੇ

ਮਨੋਰਥ ਦੀ ਪੂਰਤੀ ਕੋਈ ਚੰਗੇ ਕੰਮ ਲਈ ਕਰਨੀ ਚਾਹੀਦੀ ਹੈ। ਸਾਨੂੰ ਹਰ ਵਕਤ ਗੁਰੂ ਕੋਲੋਂ ਕੁਝ ਮੰਗਣਾ ਨਹੀਂ ਚਾਹੀਦਾ, ਬਲਕਿ ਇਹ ਅਰਦਾਸ ਕਰਨੀ ਚਾਹੀਦੀ ਹੈ ਕਿ ਸਾਨੂੰ ਸੰਗਤਾਂ ਦੇ ਚਰਨਾਂ ਦੀ ਧੂੜ ਮਿਲ ਜਾਏ। ਸਾਡੀ ਭਗਤੀ ਕੇਵਲ ਕਿਸੇ ਮਨੋਰਥ ਵਾਸਤੇ ਨਹੀਂ ਹੋਣੀ ਚਾਹੀਦੀ, ਬਲਕਿ ਪ੍ਰੇਮਾ ਭਗਤੀ ਹੋਣੀ ਚਾਹੀਦੀ ਹੈ ਕਿ ਗੁਰੂ ਦੇ ਚਰਨਾਂ ਦੀ ਧੂੜ ਸਾਨੂੰ ਮਿਲ ਜਾਏ, ਗੁਰੂ ਦੇ ਪਿਆਰਿਆਂ ਦੇ ਚਰਨਾਂ ਦੀ ਧੂੜ ਸਾਨੂੰ ਮਿਲ ਜਾਏ, ਤਾਂ ਕਿ ਸਾਡਾ ਜੀਵਨ ਸਫਲ ਹੋ ਸਕੇ।

✡ ✡ ✡

# ਗੁਰੂ ਨਾਲ ਕਿਸ ਤਰ੍ਹਾਂ ਜੁੜਿਆ ਜਾਵੇ ?

*ਬੇਸੁਮਾਰ ਅਥਾਹ ਅਗਨਤ ਅਤੋਲੈ॥*
*ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥*

*(ਪੰਨਾ ੨੯੨)*

ਜਿਨ੍ਹਾਂ ਤੇ ਬਖਸ਼ਿਸ਼ ਹੋਈ ਹੈ ਉਹਨਾਂ ਨੂੰ ਸਤਿਗੁਰ ਦੇ ਦਰ 'ਤੇ ਆਉਣ ਦੀ ਸੋਝੀ ਮਿਲੀ ਹੈ। ਔਰ ਜਿਨ੍ਹਾਂ ਨੂੰ ਇਹ ਸੋਝੀ ਆ ਜਾਏ ਕਿ ਜੀਵਨ ਗੁਰੂ ਵਾਸਤੇ ਹੈ, ਪ੍ਰਮਾਤਮਾ ਵਾਸਤੇ ਹੈ, ਮੁਕਤ ਹੋਣ ਵਾਸਤੇ ਹੈ, ਲੀਨ ਹੋਣ ਵਾਸਤੇ ਹੈ, ਜਿਸ ਨਾਲੋਂ ਅਸੀਂ ਵਿਛੜ ਗਏ, ਟੁੱਟ ਗਏ ਹਾਂ, ਤਾਂ ਮਨੁੱਖੀ ਜੀਵਨ ਦੀ ਯਾਤਰਾ ਸਫਲ ਹੋ ਜਾਂਦੀ ਹੈ। ਧੰਨ ਧੰਨ ਗੁਰੂ ਪੰਚਮ ਪਾਤਿਸ਼ਾਹ, ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਮੁਜੱਸਮੇ ਤੇ ਦਇਆ ਦੇ ਸਮੁੰਦਰ, ਉਹਨਾਂ ਦੀ ਪਾਵਨ ਰਸਨਾ 'ਚੋਂ ਸੋਰਠਿ ਰਾਗ ਵਿਚ ਤੋ ਸਾਨੂੰ ਮਿਲਿਆ ਹੈ :

*ਗੁਰਿ ਪੂਰੈ ਅਪਨੀ ਕਲ ਧਾਰੀ*
*ਸਭ ਘਟ ਉਪਜੀ ਦਇਆ॥*
*ਆਪੇ ਮੇਲਿ ਵਡਾਈ ਕੀਨੀ*
*ਕੁਸਲ ਖੇਮ ਸਭ ਭਇਆ ॥੧॥*
*ਸਤਿਗੁਰੁ ਪੂਰਾ ਮੇਰੇ ਨਾਲਿ॥*
*ਪਾਰਬ੍ਰਹਮੁ ਜਪਿ ਸਦਾ ਨਿਹਾਲ ॥*

*(ਪੰਨਾ ੬੧੮)*

ਗੁਰੂ ਕੀ ਹੈ ? ਗੁਰੂ ਦੇ ਜੁੜਨ ਨਾਲ ਕੀ ਹੁੰਦਾ ਹੈ ? ਆਪਾਂ ਕੁਝ ਐਸੀਆਂ ਵਿਚਾਰਾਂ ਕਰਨੀਆਂ ਹਨ, ਜੋ ਇਸ ਸ਼ਬਦ ਦਾ ਤੱਤ ਹੈ, ਨਿਚੋੜ ਹੈ।

ਜੀਵਨ ਵਿਚ ਮਾਂ ਔਰ ਬਾਪ, ਸਮਾਜਿਕ ਉਚ ਔਰ ਨੀਚ ਆਪਣੀ ਔਲਾਦ ਨੂੰ ਸਿਖਾਉਂਦੇ ਨੇ। ਲੇਕਿਨ ਗੁਰੂ ਸਰਬ ਕਲਾਂ ਸੰਪੂਰਨ, ਸਰਬ ਕਲਾਂ ਸਮਰੱਥ ਵਿਅਕਤੀ ਨੂੰ ਨਿਰਾ ਸਮਾਜ ਵਿਚ ਉੱਠਣਾ, ਬੈਠਣਾ, ਚਲਣਾ,

ਫਿਰਨਾ, ਤੁਰਨਾ, ਦੇਖਣਾ, ਸੁਣਨਾ ਇਹੀ ਨਹੀਂ ਸਿਖਾਉਂਦਾ। ਗੁਰੂ ਇਹ ਸਿਖਾਉਂਦਾ ਹੈ ਕਿ ਵਿਅਕਤੀ ਦਾ ਜੀਵਨ ਸਫਲ ਕਿਸ ਤਰ੍ਹਾਂ ਹੋਵੇ ? ਵਿਅਕਤੀ ਦੀ ਸੰਸਾਰਿਕ ਯਾਤਰਾ ਸਫਲ ਕਿਸ ਤਰ੍ਹਾਂ ਹੋਵੇ ? ਵਿਅਕਤੀ ਦੀ ਜੋ ਆਤਮਾ ਚਲ ਰਹੀ ਹੈ, ਇਹ ਪ੍ਰਮਾਤਮਾ ਨਾਲੋਂ ਵਿਛੜੀ ਹੋਈ ਹੈ, ਉਹਦੇ ਵਿਚ ਇਸ ਦਾ ਮਿਲਨ ਕਿਸ ਤਰ੍ਹਾਂ ਹੋਵੇ ? ਮਿਲਾਪ ਕਿਸ ਤਰ੍ਹਾਂ ਹੋਵੇ ? ਗੁਰੂ ਇਹ ਸਿਖਾਉਂਦਾ ਹੈ। ਅਸੀਂ ਅਕਸਰ ਇਹ ਸ਼ਬਦਾਂ ਦਾ ਪ੍ਰਯੋਗ ਕਰਦੇ ਹਾਂ ਕਿ ਐ ਗੁਰੂ ! ਬਖਸ਼ਿਸ਼ ਕਰ, ਤੁਸੀਂ ਸਾਡੇ ਅੰਗ-ਸੰਗ ਰਹੋ। ਜਾਂ ਅਸੀਂ ਇਸ ਤਰ੍ਹਾਂ ਆਖਦੇ ਹਾਂ ਕਿ ਗੁਰੂ ਦੀ ਸਾਡੇ 'ਤੇ ਬਖਸ਼ਿਸ਼ ਅਜੇ ਨਹੀਂ ਹੋਈ। ਫਲਾਣਾ ਤੇ ਇਤਨਾ ਗੁਰਮੁਖਿ ਹੈ, ਇਤਨਾ ਪਹੁੰਚਿਆ ਹੋਇਆ ਹੈ, ਗੁਰੂ ਤਾਂ ਉਸ ਦੇ ਅੰਗ-ਸੰਗ ਹੈ। ਇਹ ਸਾਡੀ ਗਲਤੀ ਹੈ। ਗੁਰੂ ਸਾਰਿਆਂ ਦੇ ਹੀ ਅੰਗ-ਸੰਗ ਹੈ। ਗੁਰੂ ਸਰਬ-ਮਨੁੱਖਤਾ, ਜੋ ਚੱਲ ਰਹੀ ਹੈ, ਫਿਰ ਰਹੀ ਹੈ, ਹੱਸ ਰਹੀ ਹੈ, ਖੇਡ ਰਹੀ ਹੈ, ਉਹਨਾਂ ਦੇ ਵੀ ਅੰਗ-ਸੰਗ ਹੈ। ਪਰ ਕਈ ਵਾਰੀ ਜੇ ਬੰਦੇ ਕੋਲ ਅੱਖ ਨਾ ਹੋਵੇ ਤੇ ਉਹਨੂੰ ਪਤਾ ਨਹੀਂ ਹੁੰਦਾ ਕਿ ਮੇਰੇ ਨਾਲ ਕਿਤਨਾ ਕੁ ਕਾਫਲਾ ਚਲਦਾ ਪਿਆ ਹੈ। ਕੋਈ ਮੇਰੇ ਨਾਲ ਮੇਰਾ ਮਿੱਤਰ ਹੈ, ਸਾਥੀ ਹੈ ਜਾਂ ਨਹੀਂ, ਪਤਾ ਨਹੀਂ ਚਲਦਾ। ਅੰਗ-ਸੰਗ ਦਾ ਜਿਹੜਾ ਮਤਲਬ ਹੈ ਉਹ ਇਹ ਹੈ ਕਿ ਪ੍ਰਮਾਤਮਾ ਦੀ ਨਿਰਮਲ ਜੋਤੀ (ਆਤਮਾ), ਜਦੋਂ ਤੱਕ ਸਾਡੇ ਅੰਦਰ ਹੈ, ਇਹ ਜੋਤੀ ਨੂੰ ਹੀ ਕਹਿੰਦੇ ਹਾਂ ਕਿ ਪ੍ਰਮਾਤਮਾ ਅੰਗ-ਸੰਗ ਹੈ, ਕਿਉਂਕਿ ਜੋਤੀ ਨਿਕਲ ਗਈ, ਆਤਮਾ ਨਿਕਲ ਗਈ, ਸੰਗ ਟੁੱਟ ਗਿਆ। ਇਸ ਜੋਤੀ ਦੀ ਪਹਿਚਾਣ ਕਰਨੀ। ਦੋ ਕਿਸਮ ਦੇ ਗੁਰੂ ਮੋਟੇ ਰੂਪ ਵਿਚ ਬਿਆਨ ਕੀਤੇ ਜਾਂਦੇ ਨੇ, ਵਿਅਕਤੀ ਗੁਰੂ ਤੇ ਸ਼ਕਤੀ ਗੁਰੂ। ਸ਼ਕਤੀ ਗੁਰੂ ਉਹ ਜੋ ਦਿਖਾਈ ਨਾ ਦੇਵੇ। ਆਪਾਂ ਆਖਦੇ ਹਾਂ ਕਿ ਫਲਾਣਾ ਬੰਦਾ ਬਹੁਤ ਤਕੜਾ ਹੈ, ਬੌਡੀ ਬਿਲਡਰ ਹੈ, ਹਾਕੀ ਪਲੇਯਰ ਹੈ, ਇਹਦੇ ਜੁੱਸੇ ਵਿਚ ਬੜੀ ਜਾਨ ਹੈ, ਬੜੀ ਤਾਕਤ ਹੈ। ਔਰ ਜਿਸ ਨੂੰ ਅਸੀਂ ਤਾਕਤ ਕਹਿੰਦੇ ਹਾਂ, ਉਸ ਤਾਕਤ ਦਾ ਕੋਈ ਸਰੂਪ ਨਹੀਂ। ਜਾਨ ਦਾ ਕੋਈ ਆਪਣਾ ਰੂਪ ਦਿਖਾਈ ਨਹੀਂ ਦਿੰਦਾ। ਬੱਸ ਜਿਸਮ ਦੀ ਚੁਸਤੀ ਨੂੰ, ਜਿਸਮ ਦੀ ਫੁਰਤੀ ਨੂੰ, ਜਿਸਮ ਦੀ ਤਾਕਤ ਨੂੰ ਹੀ ਅਸੀਂ ਵੇਖਦੇ ਹਾਂ ਕਿ ਸਰੀਰ ਵਿਚੋਂ ਪੰਜ ਭੌਤਕ। ਜਿਸ ਤਰ੍ਹਾਂ ਅਸੀਂ ਆਖੀਏ ਕਿ ਫਲਾਣੇ ਦੇ ਵਾਸਤੇ ਮੇਰੇ ਦਿਲ ਦੇ ਅੰਦਰ ਬੜੀ ਮੁਹੱਬਤ ਹੈ, ਬੜਾ ਪਿਆਰ ਹੈ ਤੇ ਉਹ ਪਿਆਰ ਕਿਤੇ ਦੇਖਿਆ ਜਾ ਸਕਦਾ ਹੈ ? ਸਰੀਰ ਦੁਆਰਾ ਪਿਆਰ ਦਾ ਇਜ਼ਹਾਰ ਹੋ ਜਾਂਦਾ ਹੈ।

ਲੇਕਿਨ ਪਿਆਰ ਦੇਖਿਆ ਨਹੀਂ ਜਾ ਸਕਦਾ। ਅਸੀਂ ਆਖਦੇ ਹਾਂ ਕਿ ਸਾਨੂੰ ਠੰਡ ਲੱਗ ਰਹੀ ਹੈ, ਲੇਕਿਨ ਠੰਡ ਨੂੰ ਵੇਖਿਆ ਹੈ ? ਨਹੀਂ, ਸਿਰਫ ਮਹਿਸੂਸ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਹੀ ਨਿਰਮਲ ਜੋਤੀ ਜਦੋਂ ਤਕ ਪ੍ਰਮਾਤਮਾ ਦੀ ਸਾਡੇ ਨਾਲ ਹੈ, ਇਹਨੂੰ ਹੀ ਆਖਦੇ ਹਾਂ ਅੰਗ-ਸੰਗ ਹੈ। ਜੇ ਦੇਖਣ ਦੀ ਜਾਚ ਆ ਜਾਏ, ਫਿਰ ਤਾਂ ਦੇਖੀ ਜਾ ਸਕਦੀ ਹੈ। ਔਰ ਜੇ ਗਿਆਨ ਦਾ ਨੇਤਰ ਖੁਲ੍ਹਿਆ ਨਾ ਹੋਵੇ ਤਾਂ ਉਹ ਸਾਰੀ ਜ਼ਿੰਦਗੀ ਭਟਕ ਜਾਂਦਾ ਜੇ! ਸ਼ਾਇਦ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਨੇ ਇਸ ਲਈ ਐਸਾ ਫੁਰਮਾਣ ਕੀਤਾ :

*ਕਾਹੇ ਰੇ ਬਨ ਖੋਜਨ ਜਾਈ ॥*
*ਸਰਬ ਨਿਵਾਸੀ ਸਦਾ ਅਲੇਪਾ*
*ਤੋਹੀ ਸੰਗਿ ਸਮਾਈ ॥* *(ਪੰਨਾ ੬੮੪)*

ਤੂੰ ਰੱਬ ਨੂੰ ਜੰਗਲਾਂ 'ਚੋਂ ਲੱਭਦਾ ਹੈਂ, ਪਹਾੜਾਂ ਵਿਚੋਂ ਲੱਭਦਾ ਹੈਂ, ਕੰਦਰਾਂ ਵਿਚੋਂ ਲੱਭਦਾ ਹੈਂ। ਉਹ ਪ੍ਰਮਾਤਮਾ ਜੋ ਸਾਰੀ ਕਾਇਨਾਤ ਵਿਚ ਹੈ, ਤੈਨੂੰ ਵੀ ਉਹਨੇ ਹੀ ਸਿਰਜਿਆ ਹੈ ਔਰ ਤੇਰੇ ਅੰਦਰ ਵੀ ਉਹੀ ਸਮਾਇਆ ਹੋਇਆ ਹੈ। ਭਾਵ ਜਦੋਂ ਤਕ ਤੂੰ ਚਲਦਾ ਹੈਂ, ਹੱਸਦਾ ਹੈਂ, ਖੇਡਦਾ ਹੈਂ, ਉਹ ਤੇਰੇ ਅੰਗ-ਸੰਗ ਹੈ। ਜੇ 'ਨਿਰਮਲ ਜੋਤੀ ਨਿਕਲ ਗਈ ਤਾਂ ਤੂੰ ਮੁਰਦਾ ਹੋ ਗਿਆ। ਉਹਦੇ ਤੋਂ ਬਿਨਾਂ ਕੋਈ ਵਿਅਕਤੀ ਨਹੀਂ। ਸ਼ਾਇਦ ਇਸੇ ਲਈ ਭਾਈ ਸਾਹਿਬ ਭਾਈ ਨੰਦ ਲਾਲ ਆਖਣ ਲੱਗੇ :

*ਦਿਲ ਅਗਰ ਦਾਨਾ ਬਵਦ,*
*ਅੰਦਰ ਕਿਨਾਰਸ਼ ਯਾਰ ਹਸੁ ॥੧॥* *(ਗ਼ਜ਼ਲ ੬)*

ਜੇ ਅੱਖ ਨੂੰ ਦੇਖਣਾ ਆ ਜਾਏ ਤਾਂ ਪ੍ਰਮਾਤਮਾ ਹੀ ਪ੍ਰਮਾਤਮਾ ਹੈ। ਇਸ ਕਾਇਨਾਤ ਵਿਚ ਜੇ ਕੰਨਾਂ ਨੂੰ ਸੁਣਨਾ ਆ ਜਾਵੇ ਤਾਂ ਸ਼ਬਦ ਹੀ ਗੂੰਜ ਰਿਹਾ ਹੈ। ਪਰ ਹਾਲੇ ਤਕ ਕੰਨਾਂ ਨੂੰ ਸੁਣਨਾ ਨਹੀਂ ਆਇਆ, ਅੱਖਾਂ ਨੂੰ ਦੇਖਣਾ ਨਹੀਂ ਆਇਆ। ਇਸ ਵਾਸਤੇ ਸਾਡੇ ਕੋਲ ਦੁਸ਼ਮਣ ਵੀ ਨੇ, ਸੱਜਣ ਵੀ ਨੇ। ਸਾਡੇ ਕੋਲ ਆਪਣਿਆਂ ਦੀ ਵੀ ਧਾਰਨਾ ਹੈ, ਸਾਡੇ ਕੋਲ ਬੇਗਾਨਗੀ ਦੀ ਵੀ ਵਿਚਾਰ ਹੈ, ਸਾਡੇ ਕੋਲ ਪਰਵਾਰਿਕ ਮਸਲਾ ਵੀ ਹੈ ਤੇ ਸੰਸਾਰਿਕ ਮਸਲਾ ਵੀ ਹੈ। ਲੇਕਿਨ ਸੰਸਾਰ ਦੇ ਉਤੇ ਦਇਆ ਨਹੀਂ ਬੰਦਾ ਕਰਨਾ ਚਾਹੁੰਦਾ, ਪਰਿਵਾਰ ਉਤੇ ਕਰਨੀ ਚਾਹੁੰਦਾ ਹੈ। ਆਪਣਿਆਂ ਤੇ ਦਇਆ ਤੇ ਦੂਜਿਆਂ 'ਤੇ ਕ੍ਰੋਧੀ। ਆਪਣਿਆਂ ਨਾਲ ਮੁਹੱਬਤ ਤੇ ਦੂਜਿਆਂ ਨੂੰ ਤਬਾਹ ਕਰਨ ਦੀਆਂ

ਵਿਚਾਰਾਂ। ਇਸ ਤਰ੍ਹਾਂ ਜਦ ਵਿਅਕਤੀ ਸੋਚਦਾ ਹੈ, ਚਲਦਾ ਹੈ ਤਾਂ ਮਹਾਰਾਜ ਆਖਦੇ ਨੇ ਸਤਿਗੁਰ ਤਾਂ ਹੈ, ਉਹਨੇ ਪਾਰਬ੍ਰਹਮ ਨਾਲ ਜੋੜਨਾ ਸੀ ਬੰਦੇ ਨੂੰ, ਲੇਕਿਨ ਪਾਰਬ੍ਰਹਮ ਨਾਲ ਜੁੜਨ ਦੀ ਵਿਅਕਤੀ ਵਿਚਾਰ ਗੁਰੂ ਤੋਂ ਗ੍ਰਹਿਣ ਕਰਕੇ, ਉਸ ਉਤੇ ਪਹਿਰਾ ਨਾ ਦੇ ਸਕੇ, ਇਸ ਵਾਸਤੇ ਭਟਕਿਆ ਹੋਇਆ ਹੈ। ਪ੍ਰਮਾਤਮਾ, ਜਿਸ ਨੂੰ ਸ਼ਾਇਦ ਅੱਜ ਤਕ ਕਿਸੇ ਨੇ ਦੇਖਿਆ ਨਹੀਂ। ਗੁਰੂ ਸਾਹਿਬ ਦੋ ਕਿਸਮ ਦੀਆਂ ਵਿਚਾਰਾਂ ਬਿਆਨ ਕਰਦੇ ਸਨ। ਇਕ ਇਹ ਕਰਦੇ ਨੇ ਕਿ ਆਹ ਜਿਹੜਾ ਸੰਸਾਰ ਹੈ, ਇਸ ਸੰਸਾਰ ਦੇ ਰੇਸ਼ੇ-ਰੇਸ਼ੇ 'ਚੋਂ ਇਕ-ਇਕ ਪੰਛੀ, ਮਨੁੱਖ ਤੋਂ ਐ ਪ੍ਰਮਾਤਮਾ ! ਮੈਨੂੰ ਤੂੰ ਦਿੱਸਦਾ ਹੈਂ। ਕਦੀ ਆਖਦੇ ਨੇ :

*ਜੋ ਦੀਸੈ ਸੋ ਤੇਰਾ ਰੂਪੁ ॥* (ਪੰਨਾ ੭੨੪)

ਕਦੀ ਆਖਦੇ ਨੇ ਜਿੰਨੇ ਨੈਣ ਨੇ, ਜਿਤਨੇ ਤਨ ਨੇ, ਜਿਤਨੇ ਚਿਹਰੇ ਨੇ, ਐ ਪ੍ਰਮਾਤਮਾ! ਤੇਰੇ ਹੀ ਨੇ। ਕਦੀ ਐਸਾ ਵੀ ਆਖਦੇ ਨੇ :

*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥* (ਪੰਨਾ ੩੯੭)

ਪ੍ਰਤੱਖ ਦਿੱਸ ਰਿਹਾ ਹੈ, ਪ੍ਰਤੱਖ ਦੇਖ ਰਿਹਾ ਹੈ, ਲੇਕਿਨ ਕਦੀ ਐਸਾ ਵੀ ਆਖਦੇ ਨੇ:

*ਕਥਨਾ ਕਥੀ ਨ ਆਵੈ ਤੋਟਿ ॥*
*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥*

ਉਹ ਕਥਨ ਵਿਚ ਵੀ ਨਹੀਂ ਆ ਸਕਦਾ, ਫਿਰ ਐਸਾ ਵੀ ਆਖਦੇ ਨੇ:

*ਅੰਤੁ ਨ ਸਿਫਤੀ ਕਹਣਿ ਨ ਅੰਤੁ ॥*

ਉਸ ਪ੍ਰਮਾਤਮਾ ਦੀਆਂ ਸਿਫਤਾਂ ਕੀ ਕਰਾਂ ? ਉਹਦਾ ਅੰਤ ਤੇ ਪਾਇਆ ਹੀ ਨਹੀਂ ਜਾ ਸਕਦਾ। ਜਿਹੜੇ ਅਣਜਾਨ ਵਿਅਕਤੀ ਨੇ, ਜੋ ਗੁਰਬਾਣੀ ਨੂੰ ਚੰਗੀ ਤਰ੍ਹਾਂ ਨਹੀਂ ਵਿਚਾਰਦੇ, ਨਹੀਂ ਸਮਝਦੇ ਤਾਂ ਉਹ ਸੋਚ ਲੈਂਦੇ ਨੇ ਕਿ ਗੁਰਬਾਣੀ ਵਿਚ ਕੰਟਰਾ ਡਿਕਟਰੀ ਹੈ। ਗੁਰਬਾਣੀ ਵਿਚ ਵਿਰੋਧੀ ਭਾਸਦੇ ਖਿਆਲ ਨੇ ਔਰ ਕੁਝ ਇਸ ਤਰ੍ਹਾਂ ਦੇ ਬੰਦਿਆਂ ਨੇ ਲੇਖ ਵੀ ਲਿਖੇ ਨੇ ਕਿ ਇਕ ਪਾਸੇ ਮਹਾਰਾਜ ਇਹ ਆਖਦੇ ਨੇ :

*ਆਪਿ ਸਤਿ ਕੀਆ ਸਭੁ ਸਤਿ ॥* (ਪੰਨਾ ੨੮੪)

ਉਹ ਪ੍ਰਮਾਤਮਾ ਆਪ ਸੱਚਾ ਹੈ ਔਰ ਜੋ ਪ੍ਰਮਾਤਮਾ ਦਾ ਬਣਾਇਆ ਹੋਇਆ ਹੈ, ਇਹ ਵੀ ਸੱਚਾ ਹੈ। ਇਕ ਹੋਰ ਉਦਾਹਰਣ :

*ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥* *(ਪੰਨਾ ੪੬੩)*

ਐ ਪ੍ਰਮਾਤਮਾ ! ਜਿਤਨੇ ਇਹ ਖੰਡ ਨੇ, ਜਿਤਨੇ ਇਹ ਯੂਨੀਵਰਸ ਦੇ ਅੰਦਰ ਅਸੀਂ ਧਰਤੀਆਂ ਦੇਖਦੇ ਹਾਂ, ਸਭ ਤੇਰੀਆਂ ਬਣਾਈਆਂ ਹੋਈਆਂ ਨੇ ਤੇ ਸੱਚੀਆਂ ਨੇ । ਸਾਰੇ ਖੰਡ-ਬ੍ਰਹਿਮੰਡ ਤੂੰ ਸੱਚੇ ਹੀ ਬਣਾਏ ਹੋਏ । ਲੇਕਿਨ ਬੰਦੇ ਇਹ ਵੀ ਆਖਦੇ ਨੇ ਕਿ ਮਹਾਰਾਜ ਦੂਜੇ ਪਾਸੇ ਇਹ ਕਹਿੰਦੇ ਨੇ :

*ਜਗ ਰਚਨਾ ਸਭ ਝੂਠ ਹੈ*
*ਜਾਨਿ ਲੇਹੁ ਰੇ ਮੀਤ ॥* *(ਪੰਨਾ ੧੪੨੯)*

ਜਿਹੜੇ ਬੰਦੇ ਬਾਣੀ ਨੂੰ ਨਹੀਂ ਵਿਚਾਰਨਗੇ, ਉਹ ਐਸਾ ਸੁਭਾਵਕ ਲਿਖਣਗੇ ਕਿ ਪ੍ਰਮਾਤਮਾ ਇਕ ਪਾਸੇ ਆਪਣੀ ਰਚਨਾ ਨੂੰ ਬਣਾ ਕੇ ਉਹਦੇ ਵਿਚ ਛੁਪਿਆ ਵੀ ਹੋਇਆ ਹੈ ਤੇ ਬਾਹਰ ਬੈਠ ਕੇ ਆਨੰਦ ਵੀ ਲੈ ਰਿਹਾ ਹੈ, ਦੇਖ ਵੀ ਰਿਹਾ ਹੈ:

*ਦੁਯੀ ਕੁਦਰਤਿ ਸਾਜੀਐ*
*ਕਰਿ ਆਸਣੁ ਡਿਠੋ ਚਾਉ ॥* *(ਪੰਨਾ ੪੬੩)*

ਕੁਦਰਤਿ ਦੀ ਸਿਰਜਣਾ ਕਰਕੇ ਆਪਣੇ ਸਿੰਘਾਸਨ 'ਤੇ ਚਾਉ ਨਾਲ ਦੇਖਦੀ ਵੀ ਹੈ। ਜਿਨ੍ਹਾਂ ਨੇ ਵਿਚਾਰ ਨਾ ਸਮਝੀ, ਉਹਨਾਂ ਨੇ ਲਿਖ ਦਿੱਤਾ ਇਹ ਸਭ ਕੁਝ ਕਿ ਗੁਰਬਾਣੀ ਵਿਚ ਕੰਟਰਾਡਿਕਟਰੀ ਹੈ, ਵਿਰੋਧੀ ਭਾਸ ਦੇ ਖਿਆਲ ਨੇ । ਇਕ ਦੂਜੇ ਨੂੰ ਕੱਟ ਰਹੇ ਨੇ ਖਿਆਲ ਕਿ ਇਕ ਪਾਸੇ ਗੁਰੂ ਇਹ ਆਖਦੇ ਨੇ ਕਿ ਪ੍ਰਮਾਤਮਾ ਦੇ ਬਣਾਏ ਹੋਏ ਖੰਡ-ਬ੍ਰਹਿਮੰਡ ਸੱਚੇ ਨੇ, ਪ੍ਰਮਾਤਮਾ ਆਪ ਸੱਚਾ ਹੈ, ਉਹਦਾ ਨਿਜ਼ਾਮ ਵੀ ਸੱਚਾ ਹੈ । ਔਰ ਦੂਜੇ ਪਾਸੇ ਗੁਰੂ ਇਹ ਆਖਦੇ ਨੇ ਕਿ ਸਾਰਾ ਜਗਤ ਝੂਠਾ ਹੈ । ਦਰਅਸਲ ਇਸ ਨੂੰ ਇੰਝ ਸਮਝਿਆ ਜਾਏਗਾ ਕਿ ਦੋਨੋਂ ਗੱਲਾਂ ਠੀਕ ਨੇ ਆਪੋ-ਆਪਣੀ ਜਗ੍ਹਾ 'ਤੇ । ਜਿਵੇਂ ਅਸੀਂ ਕਹਿ ਲਈਏ ਕਿ ਇਹ ਤਰਕ ਇਸ ਤਰ੍ਹਾਂ ਦਾ ਹੈ ਕਿ ਜਿਵੇਂ ਕਹਿ ਦੇਈਏ ਕਿ ਫਲਾਣਾ ਵਿਅਕਤੀ ਜਦ ਖੜ੍ਹਾ ਹੁੰਦਾ ਹੈ ਤੇ ਕਿਤਨਾ ਲੰਬਾ ਜਾਪਦਾ ਹੈ ਔਰ ਜਦ ਬੈਠਾ ਹੁੰਦਾ ਹੈ ਛੋਟਾ ਕਿਉਂ ਜਾਪਦਾ ਹੈ ? ਮੇਰੇ ਵਰਗਾ ਮੂਰਖ ਇਹ ਆਖੇਗਾ ਜਦ ਬੈਠ ਜਾਂਦਾ ਹੈ ਨਾ ਤੇ ਉਹਦੀਆਂ ਲੱਤਾਂ ਪਾਸੇ ਹਟ ਜਾਂਦੀਆਂ ਨੇ, ਜਦ ਖੜ੍ਹਾ ਹੋ ਜਾਂਦਾ ਹੈ ਤੇ ਉਸ ਨੂੰ ਲੱਤਾਂ ਮਿਲ ਜਾਂਦੀਆਂ ਨੇ । ਇਸ Logic ਵਿਚ ਜਾਨ ਨਹੀਂ ਹੈ। ਬੈਠਣ ਵਕਤ ਸਰੀਰ ਵਿਅਕਤੀ ਨੇ ਲਪੇਟ ਲਿਆ ਤੇ ਜ਼ਰਾ ਜ਼ਿਆਦਾ ਠੰਡ ਹੋ ਜਾਏ, ਪਾਲਾ ਹੋ ਜਾਏ, ਬਰਫ਼ ਪੈ ਜਾਏ, ਕੱਕਰ ਪੈ ਜਾਏ ਤੇ ਕੋਈ ਲੁਕਣ ਨੂੰ ਜਗ੍ਹਾ

ਨਾ ਮਿਲੇ ਤੇ ਬੰਦਾ ਇਕੋ ਹੀ ਛੋਟੀ ਜਿਹੀ ਥਾਂ 'ਤੇ ਸਰੀਰ ਨੂੰ ਇਸ ਤਰ੍ਹਾਂ ਮੋੜ ਕੇ, ਇਕੱਠਾ ਹੋ ਕੇ ਬੈਠ ਜਾਂਦਾ ਹੈ ਤੇ ਵੇਖਣ ਵਾਲੇ ਨੂੰ ਫਿਰ ਛੋਟਾ ਨਜ਼ਰ ਆਏਗਾ। ਇਸੇ ਤਰ੍ਹਾਂ ਜੋ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਸੰਸਾਰ ਝੂਠਾ ਹੈ। ਝੂਠਾ ਤਾਂ ਹੈ ਕਿਉਂਕਿ ਇਹਨੇ ਰਹਿਣਾ ਨਹੀਂ, ਇਸ ਨੇ ਬਚਣਾ ਨਹੀਂ :

*ਜੋ ਉਪਜਿਓ ਸੋ ਬਿਨਸਿ ਹੈ...॥* (ਪੰਨਾ ੧੪੨੯)

ਜੋ ਵੀ ਪੈਦਾ ਹੋਇਆ ਹੈ, ਉਹ ਬਿਨਸੇਗਾ। ਇਕ ਪਾਸੇ ਤਾਂ ਮਹਾਰਾਜ ਨੇ ਇਹ ਗੱਲ ਕਹਿ ਦਿੱਤੀ ਔਰ ਦੂਜੇ ਪਾਸੇ ਕਹਿੰਦੇ ਨੇ :

*ਨਾ ਕਛੁ ਆਇਬੋ ਨਾ ਕਛੁ ਜਾਇਬੋ*
*ਰਾਮ ਕੀ ਦੁਹਾਈ॥* (ਪੰਨਾ ੬੯੫)

ਕੁਝ ਵੀ ਆਉਂਦਾ ਨਹੀਂ ਤੇ ਕੁਝ ਵੀ ਜਾਂਦਾ ਨਹੀਂ। ਕੁਝ ਭੀ ਜੰਮਦਾ ਨਹੀਂ ਤੇ ਕੁਝ ਵੀ ਮਰਦਾ ਨਹੀਂ। ਮੈਂ ਰਾਮ ਦੇ ਨਾਮ ਦੀ ਦੁਹਾਈ ਦੇ ਕੇ ਆਖਦਾ ਹਾਂ। ਮੇਰੇ ਕੋਲ ਸਵਾਲ ਆਏ ਨੇ, ਕਿਉਂਕਿ ਸਵਾਲ ਇਸ ਲਈ ਉਦੋਂ ਤੱਕ ਉਪਜਦੇ ਨੇ ਜਦੋਂ ਤਕ ਸਾਡੇ ਕੋਲ ਬੋਧ ਨਹੀਂ ਹੈ, ਗਿਆਨ ਨਹੀਂ ਹੈ, ਇਲਮ ਨਹੀਂ ਹੈ, ਜਦੋਂ ਤੱਕ ਗੁਰੂ ਨੂੰ ਅਸੀਂ ਪੜ੍ਹਿਆ ਨਹੀਂ ਹੈ, ਜਾਣਿਆ ਨਹੀਂ ਹੈ। ਅਸੀਂ ਗੁਰੂ ਨੂੰ ਸਿਰਫ ਮੱਥੇ ਟੇਕਣ ਜੋਗੇ ਰਹਿ ਗਏ ਹਾਂ। ਗੁਰੂ ਗ੍ਰੰਥ ਸਾਹਿਬ ਜੀ, ਮਹਾਰਾਜ ਨੇ ਇਸ ਲਈ ਲਿਖਿਆ ਤੇ ਲਿਖਵਾਇਆ ਕਿ ਇਸ ਨੂੰ ਸਾਰਾ ਜਗਤ ਪੜ੍ਹ ਕੇ, ਵਿਚਾਰ ਕੇ, ਆਪਣੇ ਜੀਵਨ ਦੇ ਅਭਿਆਸ ਦੁਆਰਾ ਸੰਤੁਸ਼ਟ ਹੋ ਜਾਏ। ਲੇਕਿਨ ਸਾਨੂੰ ਸੰਤੁਸ਼ਟੀ ਪੂਜਾ 'ਚੋਂ ਮਿਲਦੀ ਹੈ। ਸਾਨੂੰ ਸੰਤੁਸ਼ਟੀ ਦੂਜੇ ਦੇ ਪਾਠ ਕਰਨ 'ਚੋਂ ਮਿਲਦੀ ਹੈ। ਉਹ ਵੀ For the time being ਅਰਥਾਤ ਜਿਤਨਾ ਕੁ ਸਮਾਂ ਹੋਵੇ। ਆਪ ਪੜ੍ਹਨ ਦੀ ਅਸੀਂ ਜ਼ਹਿਮਤ ਨਾ ਕੀਤੀ, ਆਪ ਪੜ੍ਹਨਾ ਅਸੀਂ ਗਵਾਰਾ ਨਾ ਕੀਤਾ, ਇਸ ਵਾਸਤੇ ਇਹ ਸਾਡੀ ਕਮਜ਼ੋਰੀ ਰਹਿ ਗਈ। ਇਕ ਦਿਨ ਅੱਗੇ ਵੀ ਅਰਜ਼ ਕੀਤੀ ਸੀ ਦਾਸ ਨੇ ਕਿ ਗੁਰੂ ਇਹ ਕਦੇ ਵੀ ਨਹੀਂ ਸੀ ਚਾਹੁੰਦੇ ਕਿ ਲੋਕੀਂ ਮੈਨੂੰ ਮੱਥਾ ਟੇਕ ਕੇ ਨੱਕ ਰਗੜੀ ਜਾਣ, ਮੱਥੇ ਘਸਾਈ ਜਾਣ। ਗੁਰੂ ਇਹ ਚਾਹੁੰਦੇ ਸਨ ਕਿ ਇਸ ਦਰ 'ਤੇ ਆਉਣ ਵਾਲੇ ਵਿਅਕਤੀ ਪੜ੍ਹਨ, ਦੇਖਣ, ਮੇਰੇ ਸਰੀਰ ਨੂੰ ਨਹੀਂ ਬਲਕਿ ਗੁਰਬਾਣੀ ਦੇ ਸਰੂਪ ਨੂੰ! ਪੜ੍ਹਨ ਮੇਰੇ ਚਿਹਰੇ ਨੂੰ ਨਹੀਂ, ਗੁਰਬਾਣੀ ਦੇ ਸ਼ਬਦਾਂ ਨੂੰ। ਵਿਚਾਰਨ ਸਾਰੇ ਜਗਤ ਨੂੰ ਨਹੀਂ, ਸ਼ਬਦ ਦੇ ਅਰਥ ਨੂੰ। ਕਿਤਨਿਆਂ ਨੇ ਵਿਚਾਰਿਆ ! ਇਸ ਤਰ੍ਹਾਂ

ਹੀ ਜੀਵਨ ਗੁਜ਼ਰ ਗਿਆ। ਔਰ ਮੇਰੇ ਵਰਗੇ ਕਈ ਐਸੇ ਬਜ਼ੁਰਗ ਜਿਹੜੇ ਆਖਦੇ ਸੁਣੇ ਗਏ ਕਿ ਸਾਰੀ ਜ਼ਿੰਦਗੀ ਕੰਮ ਬਹੁਤ ਕੀਤਾ ਹੈ, ਪਰ ਅਸੀਂ ਤੇ ਇਹੀ ਸੋਚਦੇ ਹਾਂ ਕਿ ਮਹਾਂਪੁਰਖਾਂ ਦੇ ਪੱਲੇ ਲੱਗੇ ਹੋਏ ਹਾਂ, ਸਿਆਣੇ ਪੁਰਸ਼ ਸਾਡੇ ਕੋਲ ਨੇ, ਬਾਬਿਆਂ ਦੇ ਅਸੀਂ ਕੋਲ ਹਾਂ। ਬੱਸ ਇਹਨਾਂ ਨੇ ਸਾਨੂੰ ਪਾਰ ਕਰ ਦੇਣਾ ਹੈ। ਮੈਨੂੰ ਪਤਾ ਹੈ ਬਚਪਨ ਦੇ ਅੰਦਰ, ਕਿਉਂਕਿ ਦਾਸ ਦੇ ਕੋਲ ਵੀ ਖੇਤੀਬਾੜੀ ਕਾਫੀ ਲੰਬੀ-ਚੌੜੀ ਸੀ, ਹੁਣ ਵੀ ਹੈ। ਮਾਂ-ਬਾਪ ਨੂੰ ਘਰ ਵਿਚ ਡੰਗਰ ਰੱਖਣ ਦਾ ਬੜਾ ਸ਼ੌਕ ਸੀ। ਉਦੋਂ ਵੀ ਸੀ ਤੇ ਹੁਣ ਵੀ ਹੈ। ਬਹੁਤ ਪੁਰਾਣਾ ਔਰ ਵੱਡਾ ਛੱਪੜ ਹੈ ਸਾਡੇ ਪਿੰਡ ਦੇ ਅੰਦਰ! ਤੇ ਨਿੱਕੇ ਹੁੰਦੇ ਨੂੰ ਉਦੋਂ ਸ਼ੌਕ ਵੀ ਬੜਾ ਹੁੰਦਾ ਸੀ, ਕਿਉਂਕਿ ਉਦੋਂ Swimming Pool ਤਾਂ ਹੁੰਦੇ ਨਹੀਂ ਸੀ। ਪਿੰਡਾਂ ਵਿਚ ਰਹਿਣ ਵਾਲਿਆਂ ਦੇ ਛੱਪੜ ਹੀ ਸਨ Swimming Pool ਜਿਹੜੇ ਲੋਕੀਂ ਪਿੰਡਾਂ ਨਾਲ ਤਅਲੁਕ ਰੱਖਦੇ ਨੇ ਉਹਨਾਂ ਨੂੰ ਯਾਦ ਆ ਜਾਂਦਾ ਹੈ ਕਿ ਲੋਕ ਛੱਪੜਾਂ ਦੇ ਪਾਣੀ ਵਿਚ ਹੀ ਤੈਰਨਾ ਸਿੱਖ ਲੈਂਦੇ ਸਨ। ਸਾਡੇ ਨਾਨਕਿਆਂ ਦਾ ਪਿੰਡ ਔਰ ਉਸ ਪਿੰਡ ਦੇ ਅੰਦਰ ਬੜਾ ਡੂੰਘਾ ਤੇ ਵੱਡਾ ਸਾਰਾ ਛੱਪੜ ਸੀ ਮੈਂ ਛੋਟਾ ਜਿਹਾ ਸੀ। ਸਾਡੇ ਮਾਮਾ ਜੀ ਆਖਣ ਲੱਗੇ, ਚੱਲ ਤੈਨੂੰ ਤੈਰਨਾ ਸਿਖਾਵਾਂ, ਅੱਜ ਮੈਨੂੰ ਯਾਦ ਆਉਂਦਾ ਹੈ ਕਿ ਮੈਨੂੰ ਆਖਣ ਲੱਗੇ ਕਿ ਇਸ ਮੱਝ ਨੂੰ, ਜਿਸ ਨੂੰ ਮੈਂ ਛੱਪੜ ਦੇ ਅੰਦਰ ਵਾੜਨ ਲੱਗਾ ਹਾਂ, ਤੂੰ ਇਸ ਦੀ ਪੂੰਛ ਫੜ ਲੈਣੀ ਹੈ। ਪਿੱਛੋਂ ਪੈਰ ਚਲਾਉਂਦਾ ਜਾਈਂ ਔਰ ਉਹ ਝੋਟੀ, ਮੱਝ ਇਤਨੀ ਤਿੱਖੀ ਕਿ ਜਦੋਂ ਛੱਪੜ ਦੇ ਬਿਲਕੁਲ ਵਿਚਕਾਰ ਗਈ ਤਾਂ ਇਤਨੀ ਜ਼ੋਰ ਦੀ ਉਸ ਨੇ ਦੜੰਗੇ ਮਾਰੇ ਤੈਰ ਕੇ ਕਿ ਮੇਰੇ ਕੋਲੋਂ ਪੂਛਲ ਹੀ ਛੁੱਟ ਗਈ। ਮੈਨੂੰ ਤੈਰਨਾ ਵੀ ਕੋਈ ਨਹੀਂ ਸੀ ਆਉਂਦਾ। ਮੈਂ ਤੇ ਉਸੇ ਵਕਤ ਡੁਬਕੀਆਂ ਲੈਣ ਲੱਗ ਪਿਆ। ਮੱਝ ਨਿਕਲ ਗਈ। ਹੁਣ ਮੈਂ ਸੋਚਦਾ ਹਾਂ ਕਿ ਬਚਾਅ ਤਾਂ ਮੈਨੂੰ ਜ਼ਰੂਰ ਲਿਆ, ਤਿੰਨ ਚਾਰ ਡੁਬਕੀਆਂ ਵੀ ਲਈਆਂ ਤੇ ਜਾਨਵਰ ਤੇ ਤਰ ਗਏ। ਔਰ ਅਸੀਂ ਇਹ ਸੋਚਦੇ ਹਾਂ ਕਿ ਇਨ੍ਹਾਂ ਦਾ ਪੱਲੂ ਫੜ ਕੇ, ਇਨ੍ਹਾਂ ਦੀ ਪੂੰਛ ਫੜ ਕੇ ਅਸੀਂ ਵੀ ਤਰ ਜਾਵਾਂਗੇ। ਯਕੀਨ ਜਾਣਨਾ ਜੇ ਕਿਤੇ ਇਹ ਪੱਲਾ ਛੁੱਟ ਗਿਆ ਫਿਰ ਭੀ ਡੁੱਬ ਜਾਵਾਂਗੇ ਔਰ ਜੇ ਨਾ ਛੁੱਟਿਆ ਤਾਂ ਵੀ ਡੁੱਬ ਜਾਵਾਂਗੇ। ਮਹਾਂਪੁਰਖ ਮਿਲ ਜਾਏ ਤਾਂ ਚੰਗੀ ਗੱਲ ਹੈ। ਅਸੀਂ ਭਾਈ ਗੁਰਦਾਸ ਦਾ ਇਹ ਖਿਆਲ ਪੜ੍ਹਦੇ ਹਾਂ ਕਿ ਰਾਜਾ ਜਨਕ ਨੇ ਭਗਤੀ ਕਰਦਿਆਂ ਹੋਇਆਂ ਆਪਣੇ ਇਲਾਕੇ ਨੂੰ, ਆਪਣੇ ਕਬੀਲੇ ਨੂੰ, ਆਪਣੀ ਨਗਰੀ ਨੂੰ

ਬੇਬਾਨ ਵਿਚ ਰੱਖ ਕੇ ਸਵਰਗ ਪੁਰੀ ਵਿਚ ਪਹੁੰਚਾ ਦਿੱਤਾ, ਸ਼ਿਵ-ਪੁਰੀ ਵਿਚ ਪਹੁੰਚਾ ਦਿੱਤਾ। ਇਹ ਠੀਕ ਹੈ। ਇਕ ਮਾਈਥੋਲੋਜੀ ਮਿਥਿਹਾਸਿਕ ਘਟਨਾ ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਕਰਦੇ ਨੇ ਪਰ ਜੇ ਅਸੀਂ ਇਸ ਤਰ੍ਹਾਂ ਸੋਚਣ ਲੱਗ ਪਈਏ ਕਿ ਅਸੀਂ ਵੀ ਇਸ ਤਰ੍ਹਾਂ ਤਰ ਜਾਵਾਂਗੇ। ਪਤਾ ਨਹੀਂ ਸਾਡੇ ਲਈ ਕੋਈ ਰੋਟੀ ਖਾਏਗਾ ਤੇ ਅਸੀਂ ਤ੍ਰਿਪਤ ਹੋ ਜਾਵਾਂਗੇ। ਐਸਾ ਕਦੇ ਸੋਚਣਾ ਨਹੀਂ! ਪਾਣੀ ਦੂਜਾ ਪੀਵੇਗਾ ਤੇ ਸਾਡੀ ਪਿਆਸ ਮਿਟੇਗੀ; ਐਸਾ ਵਿਚਾਰ ਵੀ ਨਹੀਂ ਕਰਨਾ। ਅਸੀਂ ਘਰ 'ਚ ਬੈਠਾਂਗੇ ਤੇ ਸਾਡੀ ਜਗ੍ਹਾ 'ਤੇ ਜਾ ਕੇ ਹਾਜ਼ਰੀ ਕੋਈ ਹੋਰ ਲਵਾ ਆਵੇਗਾ, ਐਸਾ ਕਦੇ ਨਹੀਂ ਸੋਚਣਾ। ਹੇਰਾ-ਫੇਰੀ ਹੋ ਜਾਏ ਤੇ ਵੱਖਰੀ ਗੱਲ ਹੈ। ਬੰਦਾ ਕਹਿੰਦਾ ਹੈ ਮੈਂ ਤੇ ਘਰ ਵਿਚ ਹਾਂ ਤੇ ਮਿੱਤਰ ਮੇਰੀ ਹਾਜ਼ਰੀ ਲਵਾ ਦੇਵੀਂ ਰਜਿਸਟਰ 'ਤੇ। ਸੰਸਾਰਿਕ ਲੱਗ ਸਕਦੀ ਹੈ, ਪਰ ਨਿਰੰਕਾਰ ਦੇ ਦਰਬਾਰ ਵਿਚ ਕਦੀ ਨਹੀਂ ਲਗਦੀ। ਅਸੀਂ ਹੋ ਗਏ ਵਿਅਕਤੀਆਂ ਤੇ Depend ਤੇ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਜਿਤਨਾ ਮਿਲਿਆ ਅਸੀਂ ਸੋਚ ਲਿਆ ਭਾਈਆਂ ਤੋਂ ਸੁਣੀਏ, ਸਿਆਣਿਆਂ ਤੋਂ ਸੁਣੀਏ ਤੇ ਸੁਣ ਸੁਣਾ ਕੇ ਜੇ ਇਹ ਤਰ ਜਾਣਗੇ ਤਾਂ ਅਸੀਂ ਵੀ ਤਰ ਜਾਵਾਂਗੇ! ਸੁਣਨ ਨਾਲ ਵੀ ਬੰਦਾ ਤੈਰਦਾ ਹੈ, ਐਸੀ ਗੱਲ ਨਹੀਂ!

*ਸੁਣਤੇ ਪੁਨੀਤ ਕਹਤੇ ਪਵਿਤੁ* *(ਪੰਨਾ ੬੨੨)*

ਸੁਣਨ ਨਾਲ ਬੰਦਾ ਪੁਨੀਤ ਹੁੰਦਾ ਹੈ ਤੇ ਕਹਿਣ ਨਾਲ ਵੀ ਬੰਦਾ ਪੁਨੀਤ ਹੁੰਦਾ ਹੈ, ਪਰ ਮਹਾਰਾਜ ਇਹ ਨਹੀਂ ਕਹਿੰਦੇ ਕਿ ਪ੍ਰਮਾਤਮਾ ਵਿਚ ਲੀਨ ਹੁੰਦਾ ਹੈ। ਸੁਣਨ ਨਾਲ ਬੰਦੇ ਕੋਲ ਅਕਲ ਆਉਂਦੀ ਹੈ, ਗਿਆਨ ਆਉਂਦਾ ਹੈ। ਪਰ Practise ਨਾਲ ਬੰਦਾ ਪਹੁੰਚ ਜਾਂਦਾ ਹੈ, ਜਿਥੇ ਉਸ ਨੇ ਪਹੁੰਚਣਾ ਹੋਵੇ ਤੇ Practise ਹੈ ਨਾਮ-ਅਭਿਆਸ। ਅਗਰ ਪਾਠ ਕਰਨ ਨਾਲ ਬੰਦਾ ਤਰ ਜਾਏ ਤੇ ਬਹੁਤ ਪੰਕਤੀਆਂ ਬਾਣੀ ਦੀਆਂ ਯਾਦ ਹੋ ਜਾਂਦੀਆਂ ਨੇ। ਬੜੀਆਂ ਕਥਾਵਾਂ ਸੁਣੀਆਂ ਨੇ ਪਰ ਜੀਵਨ ਦੇ ਅੰਦਰ Revoluation ਨਹੀਂ ਆਇਆ, ਲਾਭ ਕੋਈ ਨਹੀਂ ਆਇਆ, ਕ੍ਰਾਂਤੀ ਕੋਈ ਨਹੀਂ ਹੋਈ। ਸਭ ਕੁਝ ਉਸੇ ਤਰ੍ਹਾਂ ਹੈ। ਜੇ ਦਸ ਸਾਲ ਪਹਿਲਾਂ ਚੋਰ ਸੀ ਤੇ ਅੱਜ ਵੀ ਚੋਰ ਹਾਂ। ਜੇ ਦਸ ਸਾਲ ਪਹਿਲਾਂ ਠੱਗੀਆਂ ਮਾਰ ਲੈਂਦੇ ਸਾਂ ਤੇ ਅੱਜ ਵੀ ਮਾਰਨ ਵਿਚ ਘੱਟ ਨਹੀਂ ਕਰਦੇ। ਜੇ ਤੇ ਦਸ ਸਾਲ ਪਹਿਲਾਂ ਗੁਰਦੁਆਰੇ ਵਿਚ ਆਉਂਦਿਆਂ-ਆਉਂਦਿਆਂ ਅੱਜ ਕੋਈ ਇਨਕਲਾਬ ਆ ਗਿਆ, ਚੋਰੀ ਘਟ ਗਈ, ਯਾਰੀ ਘਟ ਗਈ, ਬੇਈਮਾਨੀ ਘਟ ਗਈ, ਦਵੈਤ ਘਟ ਗਈ, ਨਿੰਦਾ

ਘਟ ਗਈ ਤਾਂ ਸਮਝ ਲੈਣਾ ਬਹੁਤ ਵੱਡਾ ਇਨਕਲਾਬ ਆ ਗਿਆ । ਜੇ ਦਸ-ਵੀਹ ਸਾਲ ਤੋਂ ਅੱਜ ਤਕ ਕੋਈ Changes ਹੀ ਨਹੀਂ ਆਈ ਤਾਂ ਫਿਰ ਸੁਣਨਾ, ਬੋਲਣਾ ਤੇ ਯਥਾਰਥਕ ਸਾਰਥਕ ਨਹੀਂ ਹੋਇਆ। Meaningless ਹੈ, ਤਾਂ ਕੋਈ ਮਤਲਬ ਨਹੀਂ ਹੈ ਇਸ ਦਾ। ਤਾਂ ਇਹ ਬੇਨਤੀ ਕਰ ਰਿਹਾ ਸੀ ਕਿ ਜਦੋਂ ਤੱਕ ਵਿਅਕਤੀ ਇਹ ਨਹੀਂ ਸਮਝਦਾ ਕਿ ਜਗਤ ਰਚਨਾ ਝੂਠ ਇਸ ਲਈ ਹੈ ਕਿਉਂਕਿ ਇਹਨੇ ਰਹਿਣਾ ਨਹੀਂ, ਇਹਨੇ ਬਿਨਸ ਜਾਣਾ ਹੈ। ਸੱਚ ਤਾਂ ਹੈ, ਸੱਚੇ ਤੇਰੇ ਖੰਡ ਤਾਂ ਹੈ, ਕਿਉਂਕਿ ਸੱਚੇ ਨੇ ਬਣਾਏ, ਪ੍ਰਮਾਤਮਾ ਨੇ ਬਣਾਏ, ਇਸ ਲਈ ਸੱਚੇ ਨੇ। ਔਰ ਸੱਚੇ ਖੰਡ-ਬ੍ਰਹਿਮੰਡ ਦੇਖਣ ਵਾਸਤੇ ਇਕ ਸ਼ਕਤੀ ਚਾਹੀਦੀ ਹੈ, ਜਿਸਨੂੰ ਅਸੀਂ ਕਹਿੰਦੇ ਹਾਂ ਤ੍ਰਿਤੀਯ ਅਵਸਥਾ। ਚੌਥਾ ਪਦ, ਸਹਿਜ ਪਦ, ਗੁਰਮੁਖ ਦੀ ਪਦਵੀ। ਜਦੋਂ ਬੰਦਾ ਨਾਮ ਜਪਦਿਆਂ-ਜਪਦਿਆਂ, ਗੁਰੂ ਦੇ ਆਖੇ ਲਗਦਿਆਂ-ਲਗਦਿਆਂ ਗੁਰਮੁਖ ਦੀ ਪਦਵੀ ਨੂੰ ਗ੍ਰਹਿਣ ਕਰ ਲਏ ਤਾਂ ਉਦੋਂ ਇਹ ਸਭ ਕੁਝ ਬਣਿਆ ਹੋਇਆ ਸਤ ਹੀ ਨਜ਼ਰ ਆਉਂਦਾ ਹੈ । ਤਾਂ ਜਦੋਂ ਗੁਰੂ ਨਾਲੋਂ ਟੁੱਟਿਆ ਰਹੇ, ਪਰਮੇਸ਼ਰ ਨਾਲੋਂ ਟੁੱਟਿਆ ਰਹੇ, ਫਿਰ ਤੇ ਆਪ ਵੀ ਝੂਠ ਹੈ ਤੇ ਸੰਸਾਰ ਵੀ ਝੂਠ ਹੈ। ਗੁਰਬਾਣੀ ਨੂੰ ਇਸ ਢੰਗ ਨਾਲ ਅਸੀਂ ਸਮਝਣਾ ਹੈ, ਇਕ ਪੰਕਤੀ ਹੈ । ਬਾਰ-ਬਾਰ ਉਸ ਉਤੇ ਵਿਚਾਰ ਕਰਦਿਆਂ ਪਤਾ ਚਲਦਾ ਹੈ। ਅਸੀਂ ਅਕਸਰ ਕਹਿੰਦੇ ਹਾਂ :

*ਸਤਿਗੁਰ ਬਾਝਹੁ ਗੁਰੁ ਨਹੀ ਕੋਈ*
*ਨਿਗੁਰੇ ਕਾ ਹੈ ਨਾਉ ਬੁਰਾ ॥* *(ਪੰਨਾ ੪੩੫)*

ਹੁਣ ਇਹਦੇ ਅਸੀਂ ਅਰਥ ਇਹ ਕੱਢ ਦੇਨੇ ਹਾਂ ਕਿ ਉਹ ਬੰਦਾ ਨਿਗੁਰਾ ਹੈ, ਜਿਸ ਨੇ ਅੰਮ੍ਰਿਤ ਨਹੀਂ ਛਕਿਆ ਹੋਇਆ । ਗੈਰ ਅੰਮ੍ਰਿਤਧਾਰੀਆਂ ਨੂੰ ਜਾਂ ਸਹਿਜਧਾਰੀਆਂ ਨੂੰ ਜਾਂ ਗੈਰ ਕੇਸਾਧਾਰੀਆਂ ਨੂੰ, ਜਿਨ੍ਹਾਂ ਦੀ ਸ਼ਰਧਾ ਗੁਰੂ ਗ੍ਰੰਥ ਸਾਹਿਬ ਵਿਚ ਹੈ, ਜੋ ਸ੍ਰੀ ਹਰਿਮੰਦਰ ਸਾਹਿਬ ਵਿਚ ਮੱਥਾ ਅੰਮ੍ਰਿਤ ਵੇਲੇ ਟੇਕਦੇ ਨੇ, ਉਹਨਾਂ ਨੂੰ ਨਿਗੁਰੇ ਹੀ ਸਮਝ ਲੈਂਦੇ ਨੇ। ਦਰਅਸਲ ਨਿਗੁਰੇ ਉਹ ਨਹੀਂ ਹਨ, ਅਸੀਂ ਨਿਗੁਰੇ ਨੂੰ ਸਮਝਣਾ ਹੈ । ਅਸੀਂ ਕਈ ਵਾਰੀ ਦਿਲ ਤੋੜ ਕੇ ਰੱਖ ਦੇਨੇ ਹਾਂ ਇਨ੍ਹਾਂ ਪੰਕਤੀਆਂ ਦੇ ਅਰਥ ਕਰਨ ਵੇਲੇ । ਇਹ ਠੀਕ ਹੈ ਮਹਾਰਾਜ ਦਾ ਸੰਕਲਪ ਜਿਤਨਾ ਭੀ ਹੈ ਫਿਲਾਸਫੀ ਦਾ ਫਿਲੋਸਫੀਕਲ ਦਰਸ਼ਨ । ਸਿਆਣੇ ਬਜ਼ੁਰਗ ਸਾਡੇ ਮਹਾਂਪੁਰਖਾਂ ਨੇ ਇਕੱਠਿਆਂ ਹੋ ਕੇ ਜਦੋਂ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕੀਤਾ ਤਾਂ ਉਹਨਾਂ ਨੇ ਇਕ

ਲਾਈਨ ਵਿਚ ਸਿੱਖ ਦੀ Defination ਲਿਖੀ। ਸਿੱਖ ਉਹ ਹੈ, ਜਿਹੜਾ ਗੁਰੂ ਨੂੰ ਮੰਨਦਾ ਹੈ, ਜਿਹੜਾ ਗੁਰੂ ਨੂੰ ਮੱਥਾ ਟੇਕਦਾ ਹੈ, ਜਿਹੜਾ ਦਸ ਗੁਰੂਆਂ ਵਿਚ ਵਿਸ਼ਵਾਸ ਰੱਖਦਾ ਹੈ। ਔਰ ਜੋ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਆਪਣਾ ਗੁਰੂ ਮੰਨਦਿਆਂ ਹੋਇਆਂ ਇਕ ਅਕਾਲ ਪੁਰਖ 'ਤੇ ਭਰੋਸਾ ਰੱਖਦਾ ਹੈ ਤੇ ਅੰਮ੍ਰਿਤ ਵਿਚ ਵਿਸ਼ਵਾਸ ਰੱਖਦਾ ਹੈ, ਉਹ ਸਿੱਖ ਹੈ। ਇਹ ਨਹੀਂ ਲਿਖਿਆ ਕਿ ਜਿਸ ਨੇ ਅੰਮ੍ਰਿਤ ਛਕਿਆ ਹੈ, ਉਹ ਹੀ ਸਿੱਖ ਹੈ। ਸਿਆਣਿਆਂ ਬੰਦਿਆਂ ਨੇ, ਜਿਹੜੇ ਬੰਦੇ ਅੱਠ ਸਾਲ ਲਗਾਤਾਰ ਮਰਯਾਦਾ ਦੇ ਖਰੜੇ ਨੂੰ ਬਣਾਉਣ ਵਾਸਤੇ ਲੱਗੇ ਰਹੇ। ਉਹਨਾਂ ਨੇ ਸੋਚ-ਸਮਝ ਕੇ ਇਹ ਪੰਕਤੀਆਂ ਲਿਖੀਆਂ ਨੇ। ਲੇਕਿਨ ਜਿਹੜਾ ਗੈਰ ਕੇਸਾਧਾਰੀ ਹੈ, ਜਿਹੜਾ ਕੇਸਾਧਾਰੀ ਹੈ, ਜਿਹੜਾ ਸਹਿਜਧਾਰੀ ਹੈ, ਉਸ ਨੂੰ ਕਈ ਵਾਰੀ ਅਸੀਂ ਨਿਗੁਰਾ ਕਹਿ ਦੇਨੇ ਹਾਂ। ਦਰਅਸਲ ਉਹ ਵੀ ਨਿਗੁਰਾ ਨਹੀਂ। ਜੇ ਉਹ ਗੁਰੂ ਨੂੰ ਮੰਨਦਾ ਹੈ, ਜੇ ਉਹ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਹੀ ਮੰਨਦਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਮੰਨਦਿਆਂ ਹੋਇਆਂ ਇਕ ਅਕਾਲ ਪੁਰਖ 'ਤੇ ਭਰੋਸਾ ਰੱਖਦਾ ਹੈ, ਸ਼ਬਦ ਦੀ ਓਟ ਲੈ ਕੇ ਹੀ ਜੀਵਨ ਨੂੰ ਸ਼ੁਰੂ ਕਰਦਾ ਹੈ ਔਰ ਅੰਮ੍ਰਿਤ ਛਕਣ ਵਿਚ ਜ਼ਰੂਰ ਯਕੀਨ ਰੱਖਦਾ ਹੈ ਕਿ ਹੇ ਗੁਰੂ ! ਇਕ ਦਿਨ ਐਸਾ ਵੀ ਆਏ ਕਿ ਮੈਂ ਜਦੋਂ ਤੱਕ ਤੇਰੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਲਵਾਂ। ਐਸਾ ਸਿੱਖ ਗੁਰੂ ਕਾ ਸਿੱਖ ਹੈ। ਸੋ ਨਿਗੁਰਾ ਸਹਿਜਧਾਰੀ ਨੂੰ, ਕੇਸਾਧਾਰੀ ਨੂੰ ਜਾਂ ਗੈਰ ਅੰਮ੍ਰਿਤਧਾਰੀ ਨੂੰ ਕਦੇ ਨਹੀਂ ਕਹਿਣਾ। ਜਿਹੜੇ ਬੰਦਿਆਂ ਨੇ ਹੌਲੇ-ਹੌਲੇ ਗੁਰੂ ਵਾਲੇ ਪਾਸੇ ਆਉਣਾ ਹੁੰਦਾ ਹੈ ਤੇ ਅਸੀਂ ਇੰਨਾ ਜ਼ਬਰਦਸਤ ਧਮਾਕਾ ਕਰ ਦੇਨੇ ਹਾਂ ਕਿ ਉਹ ਪਰਤ ਕੇ ਗੁਰੂ ਕੋਲ ਆ ਹੀ ਨਹੀਂ ਸਕਦਾ। ਗੁਰੂ ਨੇ ਸਾਨੂੰ ਨਫਰਤ ਨਹੀਂ ਸਿਖਾਈ। ਗੁਰੂ ਨੇ ਸਾਨੂੰ ਪਿਆਰ ਸਿਖਾਇਆ ਹੈ। ਗੁਰੂ ਨੇ ਸਾਰੇ ਸੰਸਾਰ ਨੂੰ ਆਪਣੇ ਕਲਾਵੇ ਵਿਚ ਲੈਣ ਦੀ ਜੁਗਤਿ ਦੱਸੀ ਹੈ। ਕਦੀ ਤੁਸੀਂ ਹੁਕਮਨਾਮੇ ਪੜ੍ਹੋ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ। ਦਸਮ ਪਾਤਿਸ਼ਾਹ ਜੀ ਦਾ ਹੁਕਮ ਹੈ ਚਿੱਠੀ ਦੇ ਰੂਪ ਵਿਚ ! ਜਦੋਂ ਬਹਾਦਰ ਸ਼ਾਹ ਔਰੰਗਜ਼ੇਬ ਦੇ ਮੁੰਡੇ ਨੂੰ ਮਿਲਿਆ, ਉਸ ਨੂੰ ਤਾਜ ਮਹਾਰਾਜ ਨੇ ਆਪਣੇ ਹੱਥਾਂ ਨਾਲ ਆਪ ਪਹਿਨਾਇਆ। ਕਹਿੰਦੇ ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਜਦ ਤਾਜਪੋਸ਼ੀ ਦੀ ਰਸਮ ਅਦਾ ਕੀਤੀ ਤਾਂ ਉਦੋਂ ਮਹਾਰਾਜ ਥੋੜ੍ਹੇ ਜਿਹੇ ਸੋਚੀਂ ਪੈ ਗਏ ! ਬਹਾਦਰ ਸ਼ਾਹ ਦੇ ਹੱਥ ਜੁੜੇ ਕਿ ਐ ਗੁਰੂ ਜੀਉ ! ਕੀ ਹੋਇਆ ਹੈ ? ਆਖਣ ਲੱਗੇ ਗੁਰੂ ਜੀ ਕਿ ਅੱਜ ਮੈਂ ਸੋਚ ਰਿਹਾ ਹਾਂ ਕਿ ਤੇਰੇ ਬਾਪ

ਨੇ ਮੇਰੇ ਮਾਸੂਮ ਬੱਚਿਆਂ ਦਾ ਕਤਲ ਬੜੀ ਬੇਦਰਦੀ ਨਾਲ ਕੀਤਾ। ਤੇਰੇ ਬਾਪ ਔਰੰਗਜ਼ੇਬ ਨੇ ਮੇਰੀਆਂ ਉਮੀਦਾਂ ਦਾ ਘਾਣ ਬੜੀ ਬੇਰਹਿਮੀ ਨਾਲ ਕੀਤਾ ਹੈ। ਮੈਂ ਇਹ ਸੋਚ ਰਿਹਾ ਸੀ ਬਹਾਦਰ ਸ਼ਾਹ ਬੱਚੇ, ਬਹਾਦਰ ਸ਼ਾਹ ਪੁੱਤਰ! ਅਗਰ ਅੱਜ ਤੇਰਾ ਬਾਪ ਕਿਤੇ ਜ਼ਿੰਦਾ ਹੁੰਦਾ ਤੇ ਉਹ ਅਕਾਲ ਪੁਰਖ ਦੇ ਬਖਸ਼ੇ ਹੋਏ ਇਸ ਗੋਬਿੰਦ ਸਿੰਘ ਦਾ ਰੂਪ ਵੇਖਦਾ। ਕਿਤੇ ਅੱਜ ਉਹ ਦੇਖਣ ਵਾਸਤੇ ਹੁੰਦਾ ਕਿ ਇਕ ਬਾਪ, ਇਕ ਬਾਪ ਦੇ ਪੁੱਤਰਾਂ ਨੂੰ ਖਤਮ ਕਰ ਦੇਵੇ, ਕੰਧਾਂ ਵਿਚ ਚਿਣ ਦੇਵੇ, ਇਤਨਾ ਜ਼ੁਲਮ ਕਰੇ। ਲੇਕਿਨ ਇਕ ਬਾਪ ਨਿਰਵੈਰਤਾ ਦੀ ਭਾਵਨਾ ਨਾਲ, ਉਹਦੇ ਬੱਚੇ ਨੂੰ ਤਾਜ਼-ਪੋਸ਼ੀ ਵਿਚ ਆਪ ਤਖਤ 'ਤੇ ਬੈਠਾਉਣ ਦੀ ਰਸਮ ਅਦਾ ਕਰਦਾ ਹੋਵੇ। ਇਸ ਤਰ੍ਹਾਂ ਦਾ ਕਿਹੜਾ ਬਾਪ ਹੈ ? ਐ ਬਹਾਦਰ ਸ਼ਾਹ ਬੱਚੇ! ਮੈਂ ਇਹ ਸੋਚਦਾ ਸੀ ਪਰ ਤੇਰਾ ਬਾਪ ਮੈਨੂੰ ਮਿਲਣ ਤੋਂ ਪਹਿਲਾਂ ਹੀ ਰੁਖਸਤ ਹੋ ਗਿਆ। ਜੇ ਕਿਤੇ ਔਰੰਗਜ਼ੇਬ ਮਿਲ ਜਾਂਦਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ, ਕਿਉਂਕਿ ਮਹਾਰਾਜ ਦਾ ਦੀਨੇ ਕਾਂਗੜ ਤੋਂ ਲਿਖਿਆ ਹੋਇਆ ਜ਼ਫਰਨਾਮਾ ਔਰ ਉਸ ਤੋਂ ਬਾਅਦ ਨੰਦੇੜ ਵਾਲੇ ਪਾਸੇ ਤਿਆਰੀ ਕਰ ਲੈਣੀ, ਇਹ ਐਵੇਂ ਨਹੀਂ, ਬਹੁਤ ਵੱਡੀ ਇਕ ਗੱਲ ਸੀ। ਅਗਰ ਔਰੰਗਜ਼ੇਬ ਦੀ ਮਿਲਣੀ ਹੋ ਜਾਂਦੀ ਤੇ ਇਤਿਹਾਸਕਾਰ ਜਿਹੜੇ ਬਹੁਤ ਡੀਪ ਜਾਂਦੇ ਨੇ, ਡੂੰਘਾ ਜਾਂਦੇ ਨੇ, ਉਹ ਇਹ ਵਿਚਾਰ ਕਰਦੇ ਨੇ ਕਿ ਔਰੰਗਜ਼ੇਬ ਨੂੰ ਮਹਾਰਾਜ ਨੇ ਇਸ ਤਰ੍ਹਾਂ ਦੇ ਵਿਚਾਰ ਦੇਣੇ ਸੀ ਕਿ ਹਿੰਦੁਸਤਾਨ ਵਿਚ ਹੀ ਨਹੀਂ, ਬਲਕਿ ਉਹਦੇ ਜ਼ਰੀਏ ਸਿੱਖੀ ਦਾ ਪ੍ਰਚਾਰ ਹੋਰ ਮੁਲਕਾਂ ਵਿਚ ਵੀ ਹੋ ਜਾਣਾ ਸੀ। ਅਸੀਂ ਅਜਿਹੀ ਗੁਰੂ 'ਤੇ ਭਰੋਸੇ ਵਾਲੀ ਗੱਲ ਰੱਖਦੇ ਹਾਂ, ਕਿਉਂਕਿ ਗੁਰੂ ਜੀ ਨੇ ਨੰਦੇੜ ਜਾਣ ਤੋਂ ਪਹਿਲਾਂ ਰਵਾਲਸਰ ਨਾਮ ਦੇ ਤੀਰਥ 'ਤੇ ਇਕ ਬਹੁਤ ਭਾਰੀ ਹਿੰਦੁਸਤਾਨ ਦੇ ਰਾਜਿਆਂ ਮਹਾਰਾਜਿਆਂ ਦਾ ਇਕੱਠ ਕੀਤਾ ਸੀ ਤੇ ਇਹ ਸਾਰੇ ਉਹੀ 52 ਰਾਜੇ ਸਨ ਜਿਨ੍ਹਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਆਜ਼ਾਦ ਕਰਵਾਇਆ ਸੀ ਤੇ ਜਿਹੜੇ ਆਜ਼ਾਦ ਹੋ ਗਏ ਸਨ, ਉਹ ਗੁਰੂ ਨਾਨਕ ਦੀ ਗੱਦੀ ਨਾਲ ਜੁੜ ਗਏ ਸਨ। ਗੁਰੂ ਗੋਬਿੰਦ ਸਿੰਘ ਨੇ ਹਿੰਦੁਸਤਾਨ ਦੇ ਸਾਰੇ ਬਵੰਜਾ ਦੇ ਬਵੰਜਾ ਰਾਜਿਆਂ ਨੂੰ ਇਕੱਤਰ ਕਰ ਲਿਆ ਸੀ ਪਰ ਰਿਵਾਲਸਰ ਦੇ ਵਿਚ ਬਹੁਤ ਵੱਡੀ ਇਕ ਮੀਟਿੰਗ ਹੋਈ ਸੀ, ਉਸੇ ਮੀਟਿੰਗ ਦੇ ਤਹਿਤ ਹੀ ਜਦ ਔਰੰਗਜ਼ੇਬ ਚੱਲ ਵੱਸਿਆ ਤਾਂ ਬੰਦਾ ਸਿੰਘ ਬਹਾਦਰ ਨੂੰ ਸ਼ਕਤੀ ਦਿੱਤੀ ਪਾਤਿਸ਼ਾਹ ਨੇ। ਜਿਤਨੇ ਰਾਜੇ ਮਹਾਰਾਜੇ ਸਨ,

ਉਹਨਾਂ ਨੂੰ ਚਿੱਠੀਆਂ ਲਿਖੀਆਂ ਔਰ ਬੰਦਾ ਬਹਾਦਰ ਜਿਨ੍ਹਾਂ ਨੂੰ ਚਿੱਠੀਆਂ ਦਿਖਾਉਂਦਾ ਗਿਆ, ਉਹ ਨਾਲ ਤੁਰਦੇ ਗਏ। ਪੰਜਾਬ ਆਉਣ ਤੱਕ ਕਾਫਲਾ ਬਹੁਤ ਵੱਧ ਗਿਆ। ਸਾਰੇ ਹਿੰਦੁਸਤਾਨ ਦੇ ਅੰਦਰ ਇਕ ਮੋੜ ਲਿਆਉਣ ਦੀ ਗੱਲ ਗੁਰੂ ਗੋਬਿੰਦ ਸਿੰਘ ਨੇ ਸੋਚੀ ਪਰ ਪ੍ਰਮਾਤਮਾ ਦੇ ਹੁਕਮ ਵਿਚ, ਵਾਹਿਗੁਰੂ ਦੇ ਭਾਣੇ ਵਿਚ ਉਹ ਇਸ ਸੰਸਾਰ ਤੋਂ ਜੋਤੀ ਜੋਤ ਸਮਾ ਗਏ। ਇਹ ਕਹਿ ਕੇ ਕਿ ਹੁਣ ਤੁਸੀਂ ਪਰਚਾ ਸ਼ਬਦ ਦਾ ਕਰਨਾ ਹੈ, ਦੀਦਾਰ ਖਾਲਸੇ ਦਾ ਕਰਨਾ ਹੈ, ਪੂਜਾ ਅਕਾਲ ਦੀ ਕਰਨੀ ਹੈ। ਇਤਿਹਾਸਕਾਰ ਐਸਾ ਲਿਖ ਦਿੰਦੇ ਨੇ ਕਿ ਜੇ ਕਿਤੇ ਇਹ ਮਿਲਣੀ ਹੋ ਜਾਂਦੀ ਤੇ ਨਕਸ਼ਾ ਕੁਝ ਹੋਰ ਹੋਣਾ ਸੀ ਪਰ ਮੈਂ ਅਰਜ਼ ਇਹ ਕਰ ਰਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਨੂੰ ਮਿਲਣ ਤੋਂ ਬਾਅਦ ਪੰਜਾਬ ਦੇ ਸਿੱਖਾਂ ਦੇ ਨਾਮ ਇਕ ਹੁਕਮ ਇਕ ਚਿੱਠੀ ਵਜੋਂ ਲਿਖਿਆ। ਉਹ ਚਿੱਠੀ ਇਹ ਸੀ ਕਿ ਸਾਡਾ ਬਹਾਦਰ ਸ਼ਾਹ ਨੇ ਬੜਾ ਸਤਿਕਾਰ ਕੀਤਾ ਹੈ ਜੋ ਹੁਣ ਤਖਤ ਦਾ ਵਾਰਿਸ ਹੈ। ਸਾਨੂੰ ਸੱਠ ਹਜ਼ਾਰ ਦੀ ਧੁੱਕ-ਧੁੱਕੀ ਵੀ ਦਿੱਤੀ ਹੈ ਔਰ ਅਸੀਂ ਜਲਦੀ ਪੰਜਾਬ ਵਿਚ ਆ ਰਹੇ ਹਾਂ। ਪੰਜਾਬ ਦੇ ਅੰਦਰ ਜਦੋਂ ਅਸੀਂ ਆਈਏ ਤਾਂ ਤੁਸੀਂ ਹਥਿਆਰ ਬੰਨ੍ਹ ਕੇ ਗੁਰੂ ਕੇ ਹਜ਼ੂਰ ਆਉਣਾ। ਹਥਿਆਰਾਂ ਨਾਲ ਲੈਸ ਹੋ ਕੇ ਗੁਰੂ ਦੇ ਦਰਬਾਰ ਵਿਚ ਆਉਣਾ। ਗੁਰੂ ਗੋਬਿੰਦ ਸਿੰਘ ਜੀ ਦੀ ਚਿੱਠੀ ਹਾਲੇ ਵੀ ਸਾਡੇ ਕੋਲ ਹੈ, ਹੁਕਮ ਰੂਪ ਵਿਚ। ਇਹ ਆਖਿਆ ਕਿ ਜਿਤਨੇ ਮਿਲੇ ਹੋਏ ਨੇ ਗੁਰੂ ਦੇ ਨਾਲ, ਉਹ ਚੰਗੀ ਗੱਲ ਹੈ ਪਰ ਜਿਹੜੇ ਗੁਰੂ ਤੋਂ ਟੁੱਟੇ ਹੋਏ ਨੇ, ਉਹਨਾਂ ਨੂੰ ਮੇਲਣ ਲਈ ਤੁਸੀਂ ਜ਼ੋਰ ਲਾਉਣਾ ਹੈ। ਸਿੱਖਾਂ ਨੂੰ ਹਦਾਇਤ ਕੀਤੀ ਕਿ ਕਿਸੇ ਨੂੰ ਤੋੜਨਾ ਨਹੀਂ, ਕਿਸੇ ਨੂੰ ਵਿਛੋੜਨਾ ਨਹੀਂ, ਬਲਕਿ ਵਿਛੜਿਆਂ ਨੂੰ ਵੀ ਤੁਸੀਂ ਗੁਰੂ ਨਾਲ ਜੋੜਨ ਦਾ ਯਤਨ ਕਰਨਾ ਹੈ, ਕਿਉਂਕਿ ਉਦੋਂ ਸਾਰੇ ਵਿਛੜ ਗਏ ਸਨ, ਪਰ ਗੁਰੂ ਹਮੇਸ਼ਾਂ ਵਿਛੜਿਆਂ ਨੂੰ ਜੋੜਨ ਵਾਸਤੇ ਹੀ ਉਦਮ ਕਰਦਾ ਰਿਹਾ ਹੈ, ਜ਼ੋਰ ਲਾਉਂਦਾ ਰਿਹਾ ਹੈ। ਲੇਕਿਨ ਅਸੀਂ ਕਹਿੰਦੇ ਹਾਂ ਕਿ ਜੇ ਕੋਈ ਵਿਛੜਦਾ ਹੈ ਤੇ ਵਿਛੜ ਜਾਏ, ਸਾਨੂੰ ਕੀ ਪਰਵਾਹ ? ਅਸੀਂ ਇਸ ਧਾਰਨਾ ਨਾਲ ਜੀਉਂਦੇ ਹਾਂ। ਲੇਕਿਨ ਗੁਰੂ ਇਸ ਧਾਰਨਾ ਦਾ ਲਖਾਇਕ ਹੈ ਕਿ ਜਿਸ ਤਰ੍ਹਾਂ ਪ੍ਰਭੂ ਵਿਛੜੀਆਂ ਹੋਈਆਂ ਆਤਮਾਵਾਂ ਨੂੰ ਮਿਲਣਾ ਚਾਹੁੰਦਾ ਹੈ, ਮਿਲਾਉਣਾ ਚਾਹੁੰਦਾ ਹੈ, ਆਪਣੇ ਵਿਚ ਲੀਨ ਕਰਨਾ ਚਾਹੁੰਦਾ ਹੈ, ਗੁਰੂ ਵੀ ਐਸਾ ਸੋਚਦਾ ਹੈ ਕਿ ਇਸ ਪ੍ਰਿਥਵੀ ਦੇ ਜੀਵਾਂ ਨੂੰ, ਪ੍ਰਿਥਵੀ ਦੇ ਲੋਕਾਂ ਨੂੰ, ਜੋ ਵਿਛੁੜ ਗਏ ਨੇ, ਇਹ ਦੁਬਾਰਾ

ਮਿਲ ਜਾਣ, ਕਿਉਂਕਿ ਗੁਰੂ ਗੁਰਬਾਣੀ ਦਾ ਜਪੁ ਕਰਨ ਵਾਲਾ ਹੈ ਔਰ ਇਸ ਪੰਕਤੀ 'ਤੇ ਵਿਸ਼ਵਾਸ ਰੱਖ ਕੇ ਸਾਨੂੰ ਸਮਝਾਉਣ ਵਾਲਾ ਹੈ। ਕੀ ?

*ਵਿਛੁੜਿਆ ਮੇਲੇ ਪ੍ਰਭੂ*
*ਹਰਿ ਦਰਗਹ ਕਾ ਬਸੀਠੁ ॥* *(ਪੰਨਾ ੯੫੭)*

ਵਿਛੜਿਆਂ ਨੂੰ ਮੇਲਦਾ ਹੈ। ਜਿਵੇਂ ਪ੍ਰਭੂ ਮੇਲਦਾ ਹੈ, ਇਸ ਤਰ੍ਹਾਂ ਗੁਰੂ ਵੀ ਮੇਲਦਾ ਹੈ। ਇਹੀ ਕਾਰਨ ਹੈ ਪਾਉਂਟਾ ਸਾਹਿਬ ਦੇ ਪਾਵਨ ਅਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵਿਛੜੇ ਹੋਏ ਰਾਮ ਰਾਇ ਨਾਲ ਕਿਸ਼ਤੀ ਦੇ ਅੰਦਰ ਇਕ ਮੀਟਿੰਗ ਕੀਤੀ। ਔਰ ਕਿਸ਼ਤੀ 'ਚ ਬੜੀ ਲੰਮੀ ਚੌੜੀ ਮੀਟਿੰਗ ਕਰਕੇ ਉਸ ਨੂੰ ਬਖਸ਼ ਦਿੱਤਾ, ਉਸ ਨੂੰ ਮੇਲ ਲਿਆ ਆਪਣੇ ਨਾਲ। ਇਹੀ ਕਾਰਨ ਹੈ ਕਿ ਚੌਗਿਰਦੇ ਦੇ ਲੋਕਾਂ ਨੂੰ ਇਹ ਮਨਜ਼ੂਰ ਨਾ ਹੋਇਆ ਕਿ ਰਾਮਰਾਇ ਮਿਲ ਗਿਆ ਹੈ ਗੁਰੂ ਗੋਬਿੰਦ ਸਿੰਘ ਨਾਲ ? ਉਹਨਾਂ ਨੇ ਇਸ ਮਹਾਂਪੁਰਖ ਨੂੰ, ਗੁਰੂ ਪੁੱਤਰ ਨੂੰ ਜਿਸ ਤਰ੍ਹਾਂ ਇਸ ਸੰਸਾਰ ਤੋਂ ਰੁਖਸਤ ਕੀਤਾ, ਇਹ ਇਤਿਹਾਸ ਇਕ ਵੱਖਰਾ ਹੈ। ਕਿਉਂਕਿ ਮੈਂ History ਨਹੀਂ ਸੁਣਾ ਰਿਹਾ, ਇਹ ਕੁਝ Examples ਨੇ, ਪਰਿਭਾਸ਼ਾਵਾਂ ਨੇ ਕਿ ਗੁਰੂ ਵਿਛੜਿਆਂ ਨੂੰ ਮੇਲਦਾ ਹੈ, ਗੁਰੂ ਗਿਆਨ ਦਿੰਦਾ ਹੈ ਵਿਅਕਤੀਆਂ ਨੂੰ। ਗੁਰੂ ਇਹ ਨਹੀਂ ਆਖਦਾ ਕਿ ਤੁਸੀਂ ਇਕ ਜਮਾਤ ਦੇ ਰੂਪ ਵਿਚ ਹੋ। ਜਿਵੇਂ ਪਹਿਲਾਂ ਪੁਰਾਣਾਂ ਦੀ ਕਥਾ ਹੁੰਦੀ ਸੀ ਤੇ ਸਨਾਤਨੀ ਸੁਣਦੇ ਸਨ। ਜਿਵੇਂ ਵੇਦਾਂ ਸ਼ਾਸਤਰਾਂ ਦੀ ਕਥਾ ਹੁੰਦੀ ਸੀ, ਲੋਕ ਸੁਣਦੇ ਸਨ। ਜਿਵੇਂ ਗੀਤਾ ਦੇ ਮਹਾਂਗੀਤਾ ਦੀ ਕਥਾ ਹੁੰਦੀ ਸੀ, ਲੋਕ ਸੁਣਦੇ ਸਨ ਪਰ ਗੁਰੂ ਇਹ ਆਖਦਾ ਹੈ ਕਿ ਮੈਂ ਇਸ ਤਰ੍ਹਾਂ ਦੇ ਸਿੱਖ ਬਣਾਉਣਾ ਚਾਹੁੰਦਾ ਹਾਂ, ਜੋ ਸੁਣਦਿਆਂ-ਸੁਣਦਿਆਂ ਆਪ ਵੀ ਕਥਾ ਰੂਪ ਹੋ ਜਾਣ, ਜੋ ਕਰਦਿਆਂ-ਕਰਦਿਆਂ ਆਪ ਵੀ ਕੀਰਤਨ ਰੂਪ ਹੋ ਜਾਣ। ਜੋ ਆਪ ਵੀ ਲੈਕਚਰ ਕਰਦਿਆਂ-ਕਰਦਿਆਂ ਗੁਰੂ ਦਾ ਲੈਕਚਰ ਰੂਪ ਹੋ ਜਾਣ। ਇਸ ਤਰ੍ਹਾਂ ਦੀ ਮੈਂ ਉਮਤ ਚਾਹੁੰਦਾ ਹਾਂ। ਇਹੀ ਕਾਰਨ ਸੀ ਤੇ ਭਾਈ ਗੁਰਦਾਸ ਜੀ ਨੇ ਇਹ ਗੱਲ ਆਖੀ :

*ਘਰਿ ਘਰਿ ਅੰਦਰਿ ਧਰਮਸਾਲ,*
*ਹੋਵੈ ਕੀਰਤਨੁ ਸਦਾ ਵਿਸੋਆ।* *(ਭਾਈ ਗੁਰਦਾਸ, ੧/੨੭)*

ਇਕ-ਇਕ ਘਰ ਨੂੰ ਧਰਮਸ਼ਾਲਾ ਬਣਾਇਆ। ਮੈਂ ਅਰਜ਼ ਕੀਤੀ ਸੀ ਕਿ ਇਕ ਨਿਰਾ ਗੁਰਦੁਆਰਾ ਮਹਾਰਾਜ ਨੇ ਪੂਜਾ ਦਾ ਅਸਥਾਨ ਨਹੀਂ ਬਣਾਇਆ। ਗੁਰਦੁਆਰੇ ਮਦਰੱਸੇ ਸਨ, ਪਾਠਸ਼ਾਲਾਵਾਂ ਸਨ, ਸਿੱਖਿਆ ਕੇਂਦਰ

ਸਨ ਔਰ ਇਥੋਂ ਅਸੀਂ ਆਪਣਿਆਂ ਜੁੱਸਿਆਂ ਨੂੰ ਕਾਇਮ ਕਰਦੇ ਸਾਂ। ਅੱਜ ਵੀ ਹਰੇਕ ਗੁਰਦੁਆਰੇ ਦੇ ਅੰਦਰ ਕਮ ਸੇ ਕਮ ਇਕ ਐਸਾ ਕਲੱਬ ਚਾਹੀਦਾ ਹੈ, ਜਿਸ ਕਲੱਬ ਦੇ ਅੰਦਰ ਸਿੱਖ ਇਕੱਠੇ ਹੋ ਕੇ ਵਰਜ਼ਿਸ਼ ਕਰ ਸਕਣ, ਇਕੱਠੇ ਹੋ ਕੇ ਆਪਣੇ ਜਿਸਮ ਦੀ ਤਾਕਤ ਵਧਾ ਸਕਣ। ਇਕੱਠੇ ਹੋ ਕੇ ਆਪਣੀ ਜ਼ੋਰ-ਅਜ਼ਮਾਈ ਕਰਦਿਆਂ ਹੋਇਆਂ ਸਰੀਰਕ ਸ਼ਕਤੀ ਨੂੰ ਗ੍ਰਹਿਣ ਕਰ ਸਕਣ। ਦਾਸ ਦੇ ਅੰਦਰ ਵੀ ਇਕ ਖਾਹਿਸ਼ ਹੈ ਕਿ ਇਕ ਗੁਰੂ ਨਾਨਕ ਸੇਵਾ ਮਿਸ਼ਨ ਇੰਟਰਨੈਸ਼ਨਲ ਦੇ ਅੰਦਰ ਗੁਰੂ ਦੀ ਬਖਸ਼ਿਸ਼ ਦੁਆਰਾ ਇਕ ਇਤਨਾ ਵੱਡਾ ਅੰਬਾਲੇ ਦੇ ਅੰਦਰ ਜਾਂ ਪੰਜਾਬ ਦੇ ਅੰਦਰ ਕੰਪਲੈਕਸ ਤਿਆਰ ਹੋਵੇ, ਜਿਸ ਕੰਪਲੈਕਸ ਦੇ ਅੰਦਰ ਸੈਂਟਰ ਬਣੇ ਹੋਣ ਵੱਖ-ਵੱਖ! ਮੈਡੀਟੇਸ਼ਨ ਸੈਂਟਰ ਹੋਵੇ, ਗੁਰ-ਮੰਤਰ ਅਭਿਆਸ ਕੇਂਦਰ। ਹਰੇਕ ਗੁਰਦੁਆਰੇ ਵਿਚ ਇਕ ਗੁਰ-ਮੰਤਰ ਅਭਿਆਸ ਕੇਂਦਰ ਹੋਣਾ ਚਾਹੀਦਾ ਹੈ। ਆਹ ਜਿਹੜੀ ਕਥਾ ਸੁਣਦੇ ਹਾਂ, ਕਥਾ ਕਰਦੇ ਹਾਂ, ਕੀਰਤਨ ਸੁਣਦੇ ਹਾਂ, ਕੀਰਤਨ ਕਰਦੇ ਹਾਂ, ਬਾਣੀ ਪੜ੍ਹਦੇ ਹਾਂ, ਬਾਣੀ ਸੁਣਦੇ ਹਾਂ, ਇਹਦਾ ਨਿਚੋੜ ਇਹੀ ਹੈ ਕਿ ਅਸੀਂ ਗੁਰਮੰਤਰ ਦਾ ਜਪੁ ਕਰ ਸਕੀਏ। ਇਸ ਲਈ ਜਪੁ-ਕੇਂਦਰ ਹੋਣੇ ਚਾਹੀਦੇ ਨੇ, ਪਰ ਸਾਡੇ ਕੋਲ ਕੁਝ ਨਹੀਂ। ਅਸੀਂ ਗੁਰਦੁਆਰੇ ਬਣਾਉਣ 'ਤੇ ਜ਼ੋਰ ਲਾਇਆ ਹੋਇਆ ਹੈ, ਸੰਗੇ-ਮਰਮਰ ਲਾਉਣ ਤੇ ਜ਼ੋਰ ਲਾਇਆ ਹੋਇਆ ਹੈ, ਸੋਨਾ ਲਾ ਕੇ ਚਮਕਾਉਣ 'ਤੇ ਜ਼ੋਰ ਲਾਇਆ, ਪਰ ਇਸ ਤਰ੍ਹਾਂ ਦੇ ਕੰਪਲੈਕਸ ਤਿਆਰ ਨਾ ਕਰ ਸਕੇ, ਇਹ ਸਾਡੀ ਬਦਕਿਸਮਤੀ ਹੈ। ਸੋ ਦਾਸ ਦੀ ਇਕ ਇੱਛਾ ਹੈ, ਗੁਰੂ ਬਖਸ਼ਿਸ਼ ਕਰੇ ਕਿ ਇਕ ਐਸਾ ਸਿੱਖਾਂ ਦਾ ਕੰਪਲੈਕਸ ਬਣੇ ਜਿਸ ਵਿਚ ਮੈਡੀਟੇਸ਼ਨ ਸੈਂਟਰ ਹੋਵੇ, ਗੁਰ ਮੰਤਰ ਅਭਿਆਸ ਕੇਂਦਰ। ਉਹਦੇ ਵਿਚ ਹੀ, ਕੰਪਲੈਕਸ ਵਿਚ ਹੀ ਇਕ ਡੀ-ਅਡੀਕਸ਼ਨ ਸੈਂਟਰ ਹੋਵੇ। ਡੀ-ਅਡੀਕਸ਼ਨ ਸੈਂਟਰ ਜਿਤਨੇ ਡਰਗ ਹੈਡਿਕ ਨੇ, ਜਿਤਨੇ ਡਰਗਿਸਟ ਲੋਕ ਨੇ, ਜਿਹੜੇ ਨਸ਼ਿਆਂ ਤੋਂ ਖਹਿੜਾ ਨਹੀਂ ਛੁਡਾ ਸਕਦੇ, ਉਹਨਾਂ ਦੇ ਨਸ਼ੇ ਛੁਡਾਉਣ ਦੀ ਉਥੇ ਵਿਚਾਰਧਾਰਾ ਮਿਲੇ। ਨਸ਼ੇ ਛੁਡਾਉਣ ਦੇ ਕੇਂਦਰ ਬਣੇ ਹੋਏ ਨੇ ਅਮਰੀਕਾ ਵਿਚ, ਮੈਂ ਘੁੰਮ ਫਿਰ ਕੇ ਦੇਖੇ ਨੇ। ਜੋ ਕੁਝ ਬਾਹਰ ਦੇਖਿਆ, ਵਿਦੇਸ਼ਾਂ 'ਚ ਦੇਖਿਆ ਮੇਰੀ ਦਿਲੀ ਇੱਛਾ ਹੈ ਕਿ ਗੁਰੂ ਸਾਹਿਬਾਨ ਦੇ ਹਰੇਕ ਗੁਰਦੁਆਰੇ ਵਿਚ ਇਸ ਤਰ੍ਹਾਂ ਦੇ ਕੇਂਦਰ ਬਣਨ ਔਰ ਪੰਜਾਬੀ ਵਿਚ ਅਸੀਂ ਨਾਮ ਵੀ ਰੱਖ ਸਕਦੇ ਹਾਂ, ਮੈਂ ਸੋਚਿਆ ਹੈ ਨਸ਼ਾ ਮੁਕਤ ਕੇਂਦਰ। ਗੁਰਦੁਆਰੇ ਵਿਚ ਹੋਵੇ, ਇਕ ਹੈ ਗੁਰਮੰਤਰ ਅਭਿਆਸ ਕੇਂਦਰ, ਦੂਜਾ ਹੈ ਨਸ਼ਾ ਮੁਕਤ ਕੇਂਦਰ,

ਜਿਥੇ ਨਸ਼ੇ ਛੁਡਾਏ ਜਾਣ। ਤੀਜਾ ਇਕ ਹੋਰ ਹੋਵੇ ਜਿਸ ਨੂੰ ਅਸੀਂ ਕਹਿੰਦੇ ਹਾਂ ਕੌਨਸਲਿੰਗ। ਅਮਰੀਕਾ ਦੇ ਅੰਦਰ ਜਿਹੜੇ ਬੰਦੇ ਮਾਨਸਿਕ ਰੋਗੀ ਨੇ, ਮਨ ਦੇ ਸਤਾਏ ਹੋਏ ਨੇ, ਪਦਾਰਥ ਦੀ ਲਿਸ਼ਕ-ਪੁਸ਼ਕ ਵਿਚ ਰੁੱਝੇ ਰਹੇ, ਪਰ ਬਾਅਦ ਵਿਚ ਪਰੇਸ਼ਾਨ ਹੋ ਗਏ। ਦਿਮਾਗ ਹਿੱਲ ਜਾਂਦਾ ਹੈ, ਬੰਦੇ ਮੈਂਟਲ ਹੋ ਜਾਂਦੇ ਨੇ, ਉਹਨਾਂ ਨੂੰ ਉਹ ਕਾਨਸਲਿੰਗ ਦਿੰਦੇ ਨੇ ! ਕਾਨਸਲਿੰਗ ਮਤਲਬ ਵਿਚਾਰਾਂ ਨਾਲ, ਮਨੋਵਿਗਿਆਨਿਕ ਆਉਂਦੇ ਨੇ ਤੇ ਮਨੋਵਿਗਿਆਨਿਕ ਮਨ ਦੀਆਂ ਵਿਚਾਰਾਂ ਨੂੰ ਜਾਣ ਕੇ ਉਹਨਾਂ ਦਾ ਇਲਾਜ ਕਰਦੇ ਨੇ। ਉਹਨਾਂ ਨੂੰ ਰੱਬ ਨਾਲ ਜੋੜ ਕੇ ਉਹਨਾਂ ਦੇ ਮਨ ਦਾ ਟਿਕਾਉ Peace of mind ਉਹਨਾਂ ਨੂੰ ਦਿੰਦੇ ਨੇ ! ਇਸ ਨੂੰ ਅਸੀਂ ਕਾਨਸਲਿੰਗ ਸੈਂਟਰ ਕਹਿ ਸਕਦੇ ਹਾਂ। ਵਿਚਾਰ ਕੇਂਦਰ, ਜਿਥੇ ਵਿਚਾਰ ਨਾਲ ਮਨ ਨੂੰ ਟਿਕਾਇਆ ਜਾ ਸਕੇ ਪਰ ਇਹ ਜਪ, ਇਹ ਕੇਂਦਰ ਅਸੀਂ ਤਿਆਰ ਨਾ ਕਰ ਸਕੇ। ਇਸ ਤਰ੍ਹਾਂ ਦਾ ਮੈਂ ਇਕ ਹੋਰ ਚਾਹੁੰਦਾ ਹਾਂ ਜੋ ਗੁਰਦੁਆਰੇ ਦੇ ਨਾਲ ਹੋਵੇ। ਉਹ ਕੀ ? ਜਿਸ ਨੂੰ ਅਸੀਂ ਕਹਿ ਸਕਦੇ ਹਾਂ, All Religious Resarch Centre. ਸਭਨਾਂ ਧਰਮਾਂ ਦਾ ਇਕ ਵਿਚਾਰ-ਗੋਸ਼ਟੀ ਕੇਂਦਰ ਹੋਵੇ। ਜਿਤਨੇ ਵੀ ਧਰਮਾਂ ਦੇ ਲੋਕ ਨੇ, ਉਹ ਸਾਰੇ ਧਰਮਾਂ ਦੇ ਲੋਕ ਇਸ ਕੇਂਦਰ ਵਿਚ ਬੈਠ ਕੇ ਆਪਸ ਵਿਚ ਧਰਮਾਂ ਦੀ, ਗ੍ਰੰਥਾਂ ਦੀ ਵਿਚਾਰ ਕਰ ਸਕਣ। ਉਹਦਾ ਨਿਚੋੜ ਕੱਢ ਕੇ ਲੋਕਾਂ ਨੂੰ Material ਦੇ ਸਕਣ। ਬਜਾਏ ਇਸ ਤਰ੍ਹਾਂ ਦਾ ਗਿਆਨ ਕਿ ਅਸੀਂ ਸਿੱਖੀ ਦੇ ਰੂਪ ਵਿਚ ਲਿਖੀ ਜਾਈਏ ਕਿ ਸਾਰੇ ਜਗਤ ਦੀ ਮੁਕਤੀ ਕੇਵਲ ਗੁਰੂ ਤੋਂ ਹੋ ਸਕਦੀ ਹੈ ਤੇ ਕ੍ਰਿਸ਼ਚਨ ਇਹ ਲਿਖੀ ਜਾਣ ਕਿ ਸਾਰੇ ਜਗਤ ਦੀ ਮੁਕਤੀ ਜੀਸਸ ਤੋਂ ਹੋ ਸਕਦੀ ਹੈ। ਔਰ ਇਸਲਾਮੀ ਇਹ ਲਿਖੀ ਜਾਣ ਕਿ ਸਾਰੇ ਜਗਤ ਦਾ ਉਧਾਰ ਕੇਵਲ ਮੁਹੰਮਦ ਸਾਹਿਬ ਨਾਲ ਜੁੜਿਆ ਹੋ ਸਕਦਾ ਹੈ ਤੇ ਹਿੰਦੁਸਤਾਨ ਦੇ ਸਨਾਤਨੀ ਇਹ ਆਖੀ ਜਾਣ ਕਿ ਸਾਰਿਆਂ ਦਾ ਉਧਾਰ ਗੀਤਾ ਦੇ ਪੜ੍ਹਨ ਨਾਲ ਹੋ ਸਕਦਾ ਹੈ। ਮੈਂ ਸਮਝਦਾ ਹਾਂ ਇਹ ਸਾਰਿਆਂ ਦੀ ਹਉਮੈ ਹੈ। ਬਲਕਿ ਜੋ ਸਾਨੂੰ ਇਕ-ਦੂਜੇ ਨਾਲੋਂ ਦੂਰ ਕਰਦਾ ਹੈ, ਇਸ ਤਰ੍ਹਾਂ ਦਾ ਵਿਚਾਰ ਨਹੀਂ ਸਾਨੂੰ ਚਾਹੀਦਾ। ਸਾਰੇ ਧਰਮ ਇਕ-ਦੂਜੇ ਦੇ ਨੇੜੇ ਆ ਸਕਣ ਔਰ ਨੇੜੇ ਤਦੋਂ ਹੀ ਆ ਸਕਦੇ ਨੇ, ਜਿਸ ਤਰ੍ਹਾਂ ਗੁਰੂ ਨੇ ਇਹ ਕਦਮ ਚੁੱਕਿਆ ਸੀ। ਐਸਾ ਨਹੀਂ ਕਿ ਗੁਰੂ ਨੇ ਨਹੀਂ ਚੁੱਕਿਆ। ਤੁਸੀਂ ਵਿਚਾਰ ਕਰਦੇ ਹੋ ਕਿ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਤਕ, ਗੁਰੂ ਦੀ ਹਜ਼ੂਰੀ ਵਿਚ ਹਿੰਦੂ ਵੀ ਬੈਠਦੇ

ਰਹੇ, ਜੈਨੀ ਵੀ ਬੈਠਦੇ ਰਹੇ, ਬੋਧੀ ਵੀ ਬੈਠਦੇ ਰਹੇ, ਪਾਰਸੀ ਵੀ ਬੈਠਦੇ ਰਹੇ ਤੇ ਮੁਸਲਮਾਨ ਵੀ ਬੈਠਦੇ ਰਹੇ। ਨਿਰੇ ਬੈਠਦੇ ਹੀ ਨਹੀਂ ਰਹੇ, ਬਲਕਿ ਗੁਰੂ ਤੋਂ ਆਪਣਾ ਆਪ ਨਿਛਾਵਰ ਕਰਦੇ ਰਹੇ, ਕੁਰਬਾਨ ਹੁੰਦੇ ਰਹੇ। ਕਿਤਨੇ ਮੁਸਲਮਾਨਾਂ ਦਾ ਇਤਿਹਾਸ ਸਾਡੇ ਕੋਲ ਹੈ ਤੇ ਅੱਜ ਅਸੀਂ ਗੁਰਦੁਆਰਿਆਂ ਦੇ ਅੰਦਰ ਜਦ ਕਥਾ ਹੋਵੇ, ਕੀਰਤਨ ਹੋਵੇ, ਕਿਤਨੇ ਕੁ ਬੈਠਦੇ ਨੇ ? ਮੇਰੇ ਵਰਗਾ ਮੂਰਖ ਤੁਹਾਡੇ ਅੰਮ੍ਰਿਤਸਰ ਸ਼ਹਿਰ ਵਿਚ ਕਥਾ ਕਰ ਰਿਹਾ ਹੈ ਤੇ ਜੇ ਕਿਤੇ ਮੇਰਾ ਦਿਲ ਕਰ ਆਏ ਕਿ ਮੈਂ ਮਸਜਿਦ ਵਿਚ ਵੀ ਚਲਾ ਜਾਵਾਂ ਤੇ ਵਾਪਿਸ ਆ ਜਾਵਾਂ। ਅੱਜ ਜੇ ਮੈਂ ਕਿਤੇ ਮੰਦਿਰ ਦਾ ਟੱਲ ਵੀ ਖੜਕਾਵਾਂ ਤੇ ਵਾਪਿਸ ਆ ਜਾਵਾਂ ਤੇ ਮੈਨੂੰ ਇਹ ਵੀ ਪਤਾ ਹੈ ਕਿ ਕੱਲ੍ਹ ਨੂੰ ਕਥਾ ਸੁਣਨ ਵਾਲਾ ਕੋਈ ਨਹੀਂ ਹੋਵੇਗਾ। ਪਰ ਐ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਤੁਸੀਂ ਮੱਕੇ ਵੀ ਪਹੁੰਚ ਗਏ, ਤੁਸੀਂ ਜੈਨੀਆਂ ਦੇ ਤੀਰਥ 'ਤੇ ਵੀ ਪਹੁੰਚ ਗਏ ਔਰ ਤੁਸੀਂ ਬੁਧਿਸ਼ਟਾ ਦੇ ਤੀਰਥ 'ਤੇ ਵੀ ਪਹੁੰਚ ਗਏ। ਔਰ ਗੁਰੂ ਗੋਬਿੰਦ ਸਿੰਘ ਜੀ ਦੇ ਵਾਕਾਂ ਵਿਚ ਗੁਰੂ ਤੇਗ ਬੋਹਾਦਰ ਸਾਹਿਬ ਜੀ ਮਹਾਰਾਜ ਭਾਂਤ-ਭਾਂਤ ਕੇ ਤੀਰਥਾਂ ਦੀ ਵਿਵਸਥਾ ਨੂੰ ਨਿਭਾਉਂਦੇ ਰਹੇ। ਲੇਕਿਨ ਅਸੀਂ ਇਤਨੇ ਕੱਟੜ ਹੋ ਗਏ, ਅਸੀਂ ਇਤਨੇ ਫੰਡਾ ਮੈਂਟਲਿਸਟਿਕ ਹੋ ਗਏ ਕਿ ਅਸੀਂ ਇਹ ਸੋਚ ਬੈਠੇ ਭਈ ਜੋ ਅਸੀਂ ਹਾਂ, ਕੋਈ ਦੂਜਾ ਹੋਰ ਹੈ ਨਹੀਂ। ਇਹ ਬਹੁਤ ਵੱਡਾ ਆਹੰਨ ਹੈ, ਬਹੁਤ ਵੱਡਾ ਅਹੰਕਾਰ ਹੈ। ਮੈਨੂੰ ਯਾਦ ਹੈ ਗਿ: ਮਾਨ ਸਿੰਘ ਝੌਰ ਇਕ ਦਫਾ ਕਥਾ ਕਰਦੇ ਸਨ ਤੇ ਕਥਾ ਕਰਦਿਆਂ-ਕਰਦਿਆਂ ਉਹਨਾਂ ਨੇ ਇਕ ਪੁਰਾਣੀ ਗੱਲ ਸੁਣਾਈ ਕਿ ਦਾਸ ਕਦੇ ਅੰਮ੍ਰਿਤਸਰ ਦੇ ਅੰਦਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਮੁਲਾਜ਼ਿਮ ਰਿਹਾ ਹੈ ਤੇ ਐਸ.ਜੀ. ਪੀ.ਸੀ. ਦਾ ਜਦੋਂ ਮੁਲਾਜ਼ਿਮ ਸੀ, ਉਦੋਂ ਇਕ ਦਫਾ ਮੈਨੂੰ ਦਫਤਰ ਵਿਚ ਬੁਲਾਇਆ ਗਿਆ ਤੇ ਇਹ ਗੱਲ ਆਖੀ, ਝੌਰ ! ਇਹ ਪਤਾ ਲੱਗਾ ਕਿ ਤੂੰ ਉਥੇ ਵੀ ਜਾ ਕੇ ਕਥਾ ਕਰਦਾ ਹੈਂ, ਜਿਥੇ ਸਿੱਖ ਕੋਈ ਨਹੀਂ ਹੈ। ਤੂੰ ਉਥੇ ਵੀ ਜਾ ਕੇ ਗੁਰੂ ਦਾ ਗਿਆਨ ਵੰਡਦਾ ਹੈਂ, ਜਿਥੇ ਸਿੱਖਾਂ ਦਾ ਨਾਮ-ਨਿਸ਼ਾਨ ਕੋਈ ਨਹੀਂ ਹੈ ! ਤੂੰ ਉਥੇ ਵੀ ਜਾ ਕੇ ਵਿਚਾਰ ਦੇਨਾਂ, ਜਿਥੇ ਨਿਰੇ ਹੀ ਨਾਸਤਿਕ ਨੇ। ਇਸ ਵਾਸਤੇ ਸਾਨੂੰ ਐਕਸ਼ਨ ਲੈਣਾ ਪਵੇਗਾ, ਨਹੀਂ ਤੇ ਤੂੰ ਸੰਭਲ ਜਾ। ਔਰ ਝੌਰ ਸਾਹਿਬ ਆਖਣ ਲੱਗੇ, ਮੂਰਖੋ ! ਮੈਂ ਤੇ ਸੰਭਲਿਆ ਹੋਇਆ ਹਾਂ, ਤੁਸੀਂ ਹੀ ਸੰਭਲ ਜਾਉ। ਜਿਹੜੇ ਪਹਿਲੇ ਹੀ ਸਿੱਖ ਨੇ ਉਹਨਾਂ ਨੂੰ ਸਿੱਖਿਆ ਦੀ ਲੋੜ ਕੀ ? ਜਿਹੜੇ ਪਹਿਲਾਂ ਹੀ ਗੁਰੂ

ਨੂੰ ਮੰਨਦੇ ਨੇ, ਉਹਨਾਂ ਨੂੰ ਮਨਾਉਣ ਦੀ ਲੋੜ ਕੀ ਹੈ ? ਉਹ ਸਿੱਖਿਆ ਦੀ ਤੇ ਉਹਨਾਂ ਨੂੰ ਲੋੜ ਹੈ ਜੋ ਗੁਰੂ ਨੂੰ ਨਹੀਂ ਮੰਨਦੇ । ਸਿੱਖਿਆ ਦੀ ਉਹਨਾਂ ਨੂੰ ਲੋੜ ਹੈ, ਜੋ ਰੱਬ ਨੂੰ ਨਹੀਂ ਮੰਨਦੇ ! ਉਥੇ ਜਾ ਕੇ ਪ੍ਰਚਾਰ ਕੀਤਾ ਜਾਵੇ।

ਸੋ ਗੁਰਸਿੱਖੋ !ਆਪ ਸਭ ਨੂੰ ਮੈਂ ਇਹੀ ਕਹਿਣਾ ਚਾਹਾਂਗਾ ਕਿ ਆਪਸੀ ਮਤਭੇਦ ਛੱਡ ਕੇ ਇਕ ਦੂਜੇ ਨਾਲ ਪਿਆਰ ਨਾਲ ਰਹੀਏ । ਜੇ ਸਾਡੇ ਗੁਰੂ ਸਾਰੇ ਤੀਰਥਾਂ 'ਤੇ ਜਾ ਸਕਦੇ ਨੇ ਤੇ ਅਸੀਂ ਕਿਉਂ ਨਹੀਂ ਜਾ ਸਕਦੇ ? ਜੇ ਸਾਨੂੰ ਵੀ ਗੁਰੂ ਵਾਂਗ ਦੇਖਣਾ ਆ ਜਾਵੇ ਤਾਂ ਸਾਨੂੰ ਵੀ ਚਾਰੋਂ ਪਾਸੇ ਪ੍ਰਮਾਤਮਾ ਹੀ ਪ੍ਰਮਾਤਮਾ ਨਜ਼ਰ ਆਵੇਗਾ, ਔਰ ਜੇ ਸਾਨੂੰ ਸੁਣਨਾ ਆ ਜਾਏ ਤਾਂ ਚਾਰੋਂ ਪਾਸੇ ਪ੍ਰਮਾਤਮਾ ਦੀ ਗੂੰਜ ਹੀ ਸੁਣਾਈ ਦੇਵੇਗੀ। ਸਾਨੂੰ ਉਹਨਾਂ ਲੋਕਾਂ ਨੂੰ ਸਿੱਖਿਆ ਦਾ ਪ੍ਰਚਾਰ ਕਰਨਾ ਚਾਹੀਦਾ ਹੈ ਜੋ ਗੁਰੂ ਤੋਂ ਦੂਰ ਨੇ, ਬਲਕਿ ਇਹ ਨਹੀਂ ਕਹਿ ਦੇਣਾ ਚਾਹੀਦਾ ਕਿ ਇਹ ਸਾਡੇ ਧਰਮ ਦੇ ਨਹੀਂ। ਬਲਕਿ ਉਹਨਾਂ ਨੂੰ ਆਪਣੇ ਧਰਮ ਦਾ ਗਿਆਨ ਦੇਣਾ ਚਾਹੀਦਾ ਹੈ

✡ ✡ ✡

# ਸੱਚੀ ਇੱਜ਼ਤ ਕਿਥੋਂ ਮਿਲਦੀ ਹੈ ?

*ਬੇਸੁਮਾਰ ਅਥਾਹ ਅਗਨਤ ਅਤੋਲੈ॥*
*ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥*

*(ਪੰਨਾ ੨੯੨)*

ਜਿਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਆਵਾਜ਼ 'ਤੇ ਦਮਦਮਾ ਸਾਹਿਬ ਸੰਗਤਾਂ ਵਹੀਰਾਂ ਘੱਤ ਕੇ ਪਹੁੰਚ ਗਈਆਂ ਸਨ, ਪਰ ਸਾਨੂੰ ਐਸਾ ਇਤਿਹਾਸ ਮਿਲਦਾ ਹੈ ਕਿ ਦਸਮ ਪਾਤਿਸ਼ਾਹ ਜੀ ਦੇ ਸੱਦੇ 'ਤੇ ਇਸ ਤਰ੍ਹਾਂ ਸੰਗਤਾਂ ਪਹੁੰਚੀਆਂ ਜਿਵੇਂ ਕ੍ਰਿਸ਼ਨ ਦੀ ਬੰਸਰੀ ਸੁਣ ਕੇ ਗਊਆਂ ਵਾਪਿਸ ਮੁੜ ਆਉਂਦਿਆਂ ਸਨ। ਇਹ ਹੈ ਪਿਆਰ, ਇਹ ਹੈ ਸੱਚੀ ਮੁਹੱਬਤ ਗੁਰੂ ਨਾਲ! ਸੋ ਸਤਿਗੁਰੂ ਦੀ ਬਖਸ਼ਿਸ਼ ਹੈ, ਰਹਿਮਤ ਹੈ, ਆਪ ਨੂੰ ਮੁਬਾਰਕ!

ਸਮੁੱਚੀ ਦੁਨੀਆਂ ਜਦੋਂ ਵੀ ਜੀਵਨ ਸ਼ੁਰੂ ਕਰਦੀ ਹੈ ਤਾਂ ਆਪਣੀ ਇੱਜ਼ਤ ਲੋਚਦੀ ਹੈ, ਆਪਣੀ ਸ਼ੋਹਰਤ ਲੋਚਦੀ ਹੈ, ਆਪਣਾ ਮਾਣ ਸਤਿਕਾਰ ਚਾਹੁੰਦੀ ਹੈ। ਲੇਕਿਨ ਕੁਝ ਐਸਾ ਵੀ ਹੈ ਜਿਸ ਤੋਂ ਮਨੁੱਖ ਬਹੁਤ ਡਰਿਆ ਹੋਇਆ ਹੈ, ਉਹ ਹੈ ਮਨੁੱਖੀ ਮੌਤ। ਬੰਦਾ ਜੀਉਣਾ ਤੇ ਚਾਹੁੰਦਾ ਹੈ ਪਰ ਮਰਨਾ ਕੋਈ ਨਹੀਂ ਚਾਹੁੰਦਾ। ਗੁਰੂ ਕੋਲ ਜੀਵਨ ਲਈ ਤੇ ਅਰਦਾਸ ਹੁੰਦੀ ਹੈ ਪਰ ਮੌਤ ਦੀ ਅਰਦਾਸ ਕੋਈ-ਕੋਈ ਕਰਦਾ ਹੈ। ਬਹੁਤੇ ਬੰਦੇ ਨੇ ਜਿਹੜੇ ਸਮਾਜ ਦੇ ਸਤਾਏ ਹੋਏ ਨੇ, ਘਰ ਪਰਿਵਾਰ ਦੇ ਸਤਾਏ ਹੋਏ ਨੇ, ਬਾਲ-ਬੱਚਿਆਂ ਦੇ ਧ੍ਰਿਕਾਰੇ ਹੋਏ ਨੇ! ਉਹ ਜ਼ਰੂਰ ਕਹਿੰਦੇ ਨੇ ਕਿ ਇਸ ਜੀਵਨ ਨਾਲੋਂ ਮਰ ਜਾਣਾ ਚੰਗਾ ਹੈ ਪਰ ਇਸ ਤਰ੍ਹਾਂ ਦੇ ਬੰਦੇ, ਜਿਨ੍ਹਾਂ ਦੇ ਕੁਝ ਕਾਰਜ ਰਾਸ ਨਾ ਹੋਏ ਤੇ ਉਹਨਾਂ ਨੇ ਖੁਦਕਸ਼ੀਆਂ ਵੀ ਕਰ ਲਈਆਂ। ਵੈਸੇ ਤੇ ਮਹਾਰਾਜ ਦਾ ਫ਼ੁਰਮਾਨ ਹੈ ਕਿ ਹਰ ਜੀਊਂਦਾ ਬੰਦਾ ਮਰਿਆ ਹੀ ਹੋਇਆ ਹੈ। ਇਹ ਇਕ ਜੀਉਂਦੀ ਜਾਗਦੀ ਲਾਸ਼ ਹੈ, ਜਿਸ ਦੀ ਜ਼ਮੀਰ ਮਰ ਗਈ, ਜਿਸ ਨੇ ਆਪਣੀ ਆਤਮਾ ਦਾ ਗਲਾ ਘੁੱਟ ਦਿੱਤਾ, ਜਿਸ ਨੇ ਸੱਚ ਦੀ ਆਵਾਜ਼ ਨੂੰ ਬੁਲੰਦ ਹੋਣ ਤੋਂ ਰੋਕ ਪਾ ਲਿਆ। ਉਹ ਬੇਸ਼ੱਕ ਸਰੀਰ ਵਿਚ ਜ਼ਿੰਦਾ ਹੈ, ਪਰ ਮਰਿਆ ਹੋਇਆ ਹੈ।

*ਆਤਮ ਘਾਤੀ ਹੈ ਜਗਤ ਕਸਾਈ ॥* (*ਪੰਨਾ ੧੧੮*)

ਆਪਣੀ ਆਤਮਾ ਦਾ ਘਾਤ ਕਰ ਰਹੇ ਨੇ, ਆਤਮਾ ਦਾ ਗਲਾ ਘੁੱਟ ਰਹੇ ਨੇ। ਆਤਮਾ ਦਿਖਾਈ ਤੇ ਦਿੰਦੀ ਨਹੀਂ, ਪਰ ਗਲਾ ਕਿਸ ਤਰ੍ਹਾਂ ਘੁੱਟ ਰਿਹਾ ਹੈ ? ਦਰਅਸਲ ਆਤਮਾ ਦਾ ਗਲਾ ਘੁੱਟਣਾ ਹੈ ਸੱਚ ਦਾ ਗਲਾ ਘੁੱਟਣਾ। ਸਤਯ ਪੁਰਸ਼ ਦੀ ਖਲਾਫਤ ਸਤਯਾਵਾਦੀ ਵਿਚਾਰ ਦਾ ਵਿਰੋਧ ਕਰਨਾ, ਇਹ ਆਤਮਾ ਦਾ ਗਲਾ ਘੁੱਟਣਾ ਹੈ, ਕਿਉਂਕਿ ਆਤਮਾ ਸੱਤ ਹੈ, ਸੱਤ ਸਰੂਪ ਹੈ। ਆਤਮਾ ਹੀ ਸ਼ਿਵਮ-ਸੁੰਦਰਮ ਹੈ। ਹਿੰਦੁਸਤਾਨ ਦੇ ਤਮਾਮ ਜਿਤਨੇ ਧਾਰਮਿਕ ਕਿਰਿਆ-ਕਰਮ ਨੇ, ਭਾਵੇਂ ਉਹ ਰਾਜਨੀਤਿਕ ਹੋਣ, ਭਾਵੇਂ ਉਹ ਸਮਾਜਿਕ ਹੋਣ। ਹਮੇਸ਼ਾ ਸੱਚ ਦੀ ਜਿੱਤ ਹੈ, ਲੇਕਿਨ ਲਿਖਣ ਵਾਲੇ ਝੂਠ ਦੀ ਜਿੱਤ ਵਿਚ ਰੁੱਝੇ ਹੋਏ ਨੇ। ਸਾਰਾ ਹਿੰਦੁਸਤਾਨ ਇਸ ਖਲਜਗਣ ਵਿਚ ਉਲਝਿਆ ਹੋਇਆ ਹੈ, ਕਿਉਂਕਿ ਮਰਨਾ ਵੀ ਕੋਈ ਨਹੀਂ ਚਾਹੁੰਦਾ, ਡਿੱਗਣਾ ਵੀ ਕੋਈ ਨਹੀਂ ਚਾਹੁੰਦਾ, ਬੇਪੱਤ ਵੀ ਕੋਈ ਨਹੀਂ ਹੋਣਾ ਚਾਹੁੰਦਾ, ਦੁੱਖ ਵੀ ਕੋਈ ਨਹੀਂ ਭੋਗਣਾ ਚਾਹੁੰਦਾ, ਸੰਤਾਪੀ ਜੀਵਨ ਵੀ ਕੋਈ ਨਹੀਂ ਹੰਢਾਉਣਾ ਚਾਹੁੰਦਾ, ਰੋਗੀ ਵੀ ਕੋਈ ਨਹੀਂ ਹੋਣਾ ਚਾਹੁੰਦਾ ਪਰ ਮਹਾਰਾਜ ਆਖਣ ਲੱਗੇ, ਆ ਮੈਂ ਤੈਨੂੰ ਸਮਝਾਵਾਂ ਕਿ ਨੱਕ ਕਿਵੇਂ ਰੱਖੀਦੀ ਹੈ ? ਆਪਾਂ ਇਹ ਕਹਿਨੇ ਹਾਂ ਕਿ ਮੇਰੀ ਨੱਕ ਨਹੀਂ ਰਹਿੰਦੀ। ਨੱਕ ਦਾ ਮਤਲਬ ਇਹ ਨਹੀਂ ਕਿ ਇਹ ਨਹੀਂ ਬਚਦੀ। ਇਹ ਤੇ ਨੱਕ ਕੱਟੀ ਜਾਵੇ ਤਾਂ ਇੰਦਰਾ ਗਾਂਧੀ ਵਾਂਗੂੰ ਪਲਾਸਟਿਕ ਦੀ ਵੀ ਲਗਾਈ ਜਾ ਸਕਦੀ ਹੈ। ਇਕ ਉਹ ਇੱਜ਼ਤ ਹੈ ਨੱਕ, ਜਿਸ ਦੀ ਇੱਜ਼ਤ ਰੱਖਣ ਦੀ ਜ਼ਰੂਰਤ ਹੈ। ਔਰ ਪਾਤਸ਼ਾਹ ਕਹਿੰਦੇ ਨੇ ਆ ਸਮਝਾਵਾਂ ਬੰਦਿਆ :

*ਹਰਿ ਕੇ ਨਾਮ ਬਿਨਾ*
*ਸੁੰਦਰਿ ਹੈ ਨਕਟੀ ॥* (*ਪੰਨਾ ੫੨੮*)

ਅਰਥਾਤ ਜੇ ਤੂੰ ਹਰੀ ਦਾ ਨਾਮ ਨਹੀਂ ਜਪਿਆ ਤੇ ਨੱਕ ਜਿਤਨਾ ਮਰਜ਼ੀ ਤੇਰਾ ਲੰਬਾ ਹੋਵੇ, ਤੋਤੇ ਵਰਗਾ ਹੋਵੇ, ਖ਼ੂਬਸੂਰਤ ਹੋਵੇ, ਇਹ ਕੱਟਿਆ ਹੀ ਸਮਝ ਲੈ ਬੱਸ। ਐਵੇਂ ਮੂੰਹ 'ਤੇ ਦਿਖਾਈ ਦੇ ਰਿਹਾ ਹੈ, ਪਰ ਹੈ ਨਹੀਂ। ਔਰ ਨਿਰਾ ਤੂੰ ਨੱਕ-ਕੱਟਾ ਹੀ ਨਹੀਂ :

*ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ*
*ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥* (*ਪੰਨਾ ੫੨੮*)

ਤੇਰਾ ਜੀਵਨ ਨਾਮ ਤੋਂ ਬਿਨਾਂ, ਗੁਰੂ ਤੋਂ ਬਿਨਾਂ, ਜਪੁ ਤੋਂ ਬਿਨਾਂ,

ਪ੍ਰਮਾਤਮਾ ਤੋਂ ਬਿਨਾਂ, ਸਿਮਰਨ ਤੋਂ ਬਿਨਾਂ, ਨਿਤਨੇਮ ਤੋਂ ਬਿਨਾਂ, ਪੰਜ ਕਕਾਰਾਂ ਤੋਂ ਬਿਨਾਂ, ਹਰਿਮੰਦਰ ਸੱਚ-ਖੰਡ ਦੇ ਦਰਸ਼ਨਾਂ ਤੋਂ ਬਿਨਾਂ ਇੰਝ ਹੈ ਜਿਵੇਂ ਵੇਸਵਾ ਦੇ ਘਰ ਕੋਈ ਪੁੱਤਰ ਜੰਮ ਪਵੇ ਤੇ ਉਹਨੂੰ ਪੁਛੀਏ ਤੇਰੇ ਬਾਪੂ ਦਾ ਕੀ ਨਾਂ ਹੈ ? ਤੇਰੇ ਪਿਉ ਦਾ ਕੀ ਨਾਮ ਹੈ ? ਕੀ ਦੱਸ ਸਕਦਾ ਹੈ ਉਹ ? ਕਿਉਂਕਿ ਵੇਸਵਾ ਹਜ਼ਾਰਾਂ ਵਿਅਕਤੀਆਂ ਨਾਲ ਸਬੰਧ ਬਣਾਈ ਬੈਠੀ ਹੈ। ਕਾਹਦੇ ਵਾਸਤੇ ? ਪੈਸੇ ਕਰਕੇ, ਦੌਲਤ ਵਾਸਤੇ। ਵੈਸੇ ਮੈਂ ਵੇਸਵਾ ਦਾ ਇਤਨਾ ਕਸੂਰ ਨਹੀਂ ਗਿਣਦਾ, ਕਿਉਂਕਿ ਸਮਾਜ ਨੇ ਹੀ ਵੇਸਵਾਵਾਂ ਨੂੰ ਜਨਮ ਦਿੱਤਾ ਹੈ। ਹਿੰਦੁਸਤਾਨ ਦਾ ਇਤਿਹਾਸ ਇਹ ਹੈ ਕਿ ਜੋ ਜੈਨੀਆਂ ਦੇ ਮੰਨਣ ਵਾਲੇ ਲੋਕ, ਜੋ ਬੁਧਿਸ਼ਟਾ ਦੇ ਮੰਨਣ ਵਾਲੇ ਬੋਧੀ, ਜੋ ਯੋਗੀ ਬਣੇ ਹੋਏ, ਸੰਨਿਆਸੀ ਬਣੇ ਹੋਏ ਆਪਣੇ ਪਰਿਵਾਰ, ਆਪਣੀਆਂ ਪਤਨੀਆਂ, ਆਪਣੇ ਬੱਚਿਆਂ ਨੂੰ ਛੱਡ ਕੇ ਕਿਧਰੇ ਬਾਹਰ ਨਾ ਨਿਕਲ ਜਾਂਦੇ ਤੇ ਉਹਨਾਂ ਦੀਆਂ ਪਤਨੀਆਂ ਜਿਹੜੀਆਂ ਸਨ, ਉਹਨਾਂ ਨੂੰ ਐਸੇ ਕਰਮ ਨਾ ਕਰਨੇ ਪੈਂਦੇ, ਕਿਉਂਕਿ ਹਿੰਦੁਸਤਾਨ ਦਾ ਇਤਿਹਾਸ ਇਹ ਕਹਿੰਦਾ ਹੈ ਕਿ ਸਿੱਧਾਂ, ਜੋਗੀਆਂ ਔਰ ਇਸ ਤਰ੍ਹਾਂ ਦੇ ਸਰੇਵੜਿਆਂ ਦੀਆਂ ਕੁਝ-ਕੁ ਪਤਨੀਆਂ, ਹਿੰਦੁਸਤਾਨ ਵਿਚ ਬਾਲ-ਬੱਚਿਆਂ ਦੀ ਪਰਵਰਿਸ਼ ਕਰਨ ਵਾਸਤੇ ਵੇਸਵਾਵਾਂ ਦੇ ਧੰਦੇ ਵਿਚ ਲੱਗ ਗਈਆਂ, ਇਹ ਹਿੰਦੁਸਤਾਨ ਦਾ ਇਤਿਹਾਸ ਹੈ। ਜਦੋਂ ਦਾਸ ਆਨੰਦਪੁਰ ਵਿਚ ਸੀ ਤੇ ਮੈਂ ਉਦੋਂ ਇਹ ਵੀ ਸੰਦੇਸ਼ Deliver ਕੀਤਾ ਸੀ ਕਿ ਸਿੱਖ ਜਗਤ ਅੱਜ ਜਿਥੇ ਕਰੋੜਾਂ ਰੁਪਏ ਖਰਚ ਕਰ ਰਿਹਾ ਹੈ, ਅਰਬਾਂ ਰੁਪਏ ਖਰਚ ਕਰ ਰਿਹਾ ਹੈ, ਇਕ Message ਦੇਣ ਦੀ ਲੋੜ ਹੈ ਕਿ ਅਸੀਂ ਗੁਰੂ ਤੋਂ ਸੱਚੀ ਇੱਜ਼ਤ ਜਾਣੀਏ ! ਜੇ ਗੁਰੂ ਤੋਂ ਸੱਚੀ ਪੱਤ ਰੱਖਣੀ ਚਾਹੁੰਦੇ ਹਾਂ, ਨੱਕ ਰੱਖਣਾ ਚਾਹੁੰਦੇ ਹਾਂ ਤਾਂ ਅੱਜ ਇਕ ਕਦਮ ਚੁੱਕਣ ਦੀ ਜ਼ਰੂਰਤ ਹੈ। ਉਹ ਕਦਮ ਇਹ ਹੈ ਕਿ ਜਿਤਨੇ ਵੀ ਹਿੰਦੁਸਤਾਨ ਦੇ ਵੇਸਵਾਵਾਂ ਦੇ ਅੱਡੇ ਨੇ, ਤਵਾਇਫਾਂ ਜਾਂ ਮੁਜਰਾਕਾਰਾਂ ਦੇ ਅੱਡੇ ਨੇ, ਉਹਨਾਂ ਦੇ ਅੱਡਿਆਂ 'ਤੇ ਗੁਰਮਤਿ ਦਾ ਲਿਟਰੇਚਰ ਭੇਜਿਆ ਜਾਏ। ਉਹਨਾਂ ਦੇ ਅੱਡਿਆਂ ਤੇ ਵੀ ਕੋਈ ਕਾਨਸਲਿੰਗ ਦੇਣ ਵਾਲਾ, ਕੋਈ ਵਿਚਾਰ ਦੇਣ ਵਾਲਾ ਵਿਅਕਤੀ, ਜੋ ਗੁਰਮਤਿ ਦੇ ਦਾਇਰੇ 'ਚੋਂ ਸਿਖਿਆ ਦੇ ਸਕੇ, ਉਹ ਭੇਜਿਆ ਜਾਏ। ਤਾਂ ਕਿ ਉਹਨਾਂ ਦਾ ਜੀਵਨ ਵੀ ਬਦਲਿਆ ਜਾ ਸਕੇ ? ਲੇਕਿਨ ਕੌਣ ਹਿੰਮਤ ਕਰੇ, ਕੌਣ ਜ਼ਹਿਮਤ ਕਰੇ ? ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਮਾਜ ਕਦੇ ਇੱਜ਼ਤ ਨਹੀਂ ਦਿੰਦਾ ਕਿਸੇ ਨੂੰ! ਅੱਜ ਤੁਹਾਡੀ ਸ਼ੋਹਰਤ ਵਧਾਏਗਾ

ਤਾਂ ਕੱਲ੍ਹ ਨੂੰ ਘਟਾਅ ਵੀ ਦੇਵੇਗਾ। ਅੱਜ ਤੁਹਾਡੇ ਗਲ ਵਿਚ ਹਾਰ ਪਾਵੇਗਾ ਤਾਂ ਕੱਲ੍ਹ ਨੂੰ ਜੁੱਤੀਆਂ ਦੇ ਹਾਰ ਵੀ ਪਾ ਦੇਵੇਗਾ। ਸਮਾਜ ਦੀ ਐਸੀ ਫਿਤਰਤ ਹੈ। ਅੱਜ ਤੁਹਾਡੀ ਨੱਕ ਵਧਾਉਣ ਵਿਚ ਕਦਮ ਚੁੱਕੇਗਾ, ਜ਼ਬਾਨ ਖੋਲ੍ਹੇਗਾ, ਲੇਕਿਨ ਕੋਈ ਪਤਾ ਨਹੀਂ ਕੱਲ੍ਹ ਨੂੰ ਥੋੜ੍ਹਾ ਜਿਹਾ ਤਿੜਕਨਾ ਪਣ ਆਇਆ ਤੇ ਇਹੀ ਬੰਦਾ ਤੁਹਾਡੀ ਪੱਤ ਰੋਲ ਕੇ ਰੱਖ ਦੇਵੇ। ਇਸ ਕਰਕੇ ਅੱਜ ਸਮਾਜ-ਧਾਰੀਆਂ 'ਤੇ ਯਕੀਨ ਕਰਨਾ ਬੜਾ ਮੁਸ਼ਕਿਲ ਹੋ ਗਿਆ ਹੈ। ਉਹ ਸੰਤ, ਉਹ ਮਹਾਂਪੁਰਖ ਕਿਤਨਾ ਮਹਾਨ ਹੋਵੇਗਾ, ਕਿਤਨਾ ਵੱਡਾ ਹੋਵੇਗਾ, ਕਿਤਨੇ ਵੱਡੇ ਜਿਗਰੇ ਵਾਲਾ ਹੋਵੇਗਾ ਜੋ ਗਨਕਾ ਦੇ ਦੁਆਰ 'ਤੇ ਗਿਆ ਹੋਵੇਗਾ। ਕਿਉਂਕਿ ਗਨਕਾ ਬਾਰੇ ਅਸੀਂ ਇਹ ਸੁਣਿਆ ਹੈ :

*ਗਨਿਕਾ ਪਾਪਣਿ ਹੋਇ ਕੈ*
*ਪਾਪਾਂ ਦਾ ਗਲਿ ਹਾਰੁ ਪਰੋਤਾ ।*

*(ਭਾਈ ਗੁਰਦਾਸ, ੧੦/੨੧)*

ਬਹੁਤ ਵੱਡੀ ਪਾਪਣ ਹੈ। ਇਤਨੀ ਵੱਡੀ ਵੇਸਵਾ, ਪਰ ਕੋਈ ਵੇਸਵਾ ਨੂੰ ਸੰਦੇਸ਼ ਦੇਣ ਵਾਸਤੇ ਵੀ ਜਾ ਸਕਦਾ ਹੈ। ਕੋਈ ਐਸਾ ਸੰਤ ਪੁਰਸ਼ ਹੋਵੇ, ਕੋਈ ਐਸਾ ਮਹਾਂਪੁਰਖ ਹੋਵੇ। ਔਰ ਤੁਹਾਨੂੰ ਪਤਾ ਹੈ ਜਦ ਵੇਸਵਾ ਨੂੰ ਸੰਦੇਸ਼ ਦੇ ਕੇ ਵਾਪਿਸ ਆਇਆ ਹੋਣਾ ਹੈ, ਲੋਕਾਂ ਨੇ ਉਸ ਸੰਤ ਦੀ ਇਸ ਪ੍ਰਿਥਵੀ-ਮੰਡਲ 'ਤੇ ਪੱਤ ਰੋਲ ਕੇ ਰੱਖ ਦਿੱਤੀ ਹੋਵੇਗੀ। ਓ ਕੰਬਖਤਾ! ਤੂੰ ਸੰਤ ਹੋ ਕੇ ਗਣਕਾ ਦੇ ਦੁਆਰ 'ਤੇ ਧੱਕੇ ਕਿਉਂ ਖਾਂਦਾ ਹੈਂ ? ਬੜਿਆਂ ਨੇ ਉਂਗਲਾਂ ਕੀਤੀਆਂ ਹੋਣਗੀਆਂ, ਬੜਿਆਂ ਨੇ ਆਵਾਜ਼ਾਂ ਦਿੱਤੀਆਂ ਹੋਣਗੀਆਂ, ਲੋਕਾਂ ਦੇ ਕੰਨਾਂ ਵਿਚ ਫੂਕਾਂ ਮਾਰੀਆਂ ਹੋਣਗੀਆਂ ਕਿ ਇਹ ਕਹਿੰਦਾ ਮੈਂ ਸੰਤ ਹਾਂ ਉਹ ਦੇਖੋ ਗਨਕਾ ਦੇ ਦੁਆਰ 'ਤੇ ਧੱਕੇ ਖਾ ਰਿਹਾ ਹੈ। ਲੇਕਿਨ ਇਹ ਤੇ ਗਨਕਾ ਦਾ ਜੀਵਨ ਹੈ, ਜਿਸ ਨੂੰ ਇਕ ਤੋਤਾ ਹੀ ਦਿੱਤਾ ਤੇ ਉਸ ਤੋਤੇ ਨੂੰ ਰਾਮ-ਰਾਮ ਦਾ ਜਪੁ ਕਰਵਾਇਆ। ਰਾਮ-ਰਾਮ ਦੇ ਜਪੁ ਕਰਦਿਆਂ ਹੀ ਤੋਤੇ ਅਤੇ ਗਨਕਾ ਦਾ ਵੀ ਉਧਾਰ ਹੋ ਗਿਆ। ਹੋਇਆ ਕਿਵੇਂ ? ਜੋ ਉਸ ਜ਼ਮਾਨੇ ਦਾ ਸੰਤ ਪੁਰਸ਼ ਇਤਨੀ ਜੁਰੱਅਤ ਕਰਕੇ, ਆਚਰਣਹੀਨ ਔਰਤ ਨੂੰ, ਸਮਾਜ ਵਿਚ ਗੰਦਗੀ ਫੈਲਾਉਣ ਵਾਲੀ ਔਰਤ ਨੂੰ, ਸਿੱਖਿਆ ਦੇ ਕੇ ਉਸ ਦੀ ਅੰਤਰ-ਆਤਮਾ ਨੂੰ ਪ੍ਰਮਾਤਮਾ ਨਾਲ ਜੋੜ ਸਕਦਾ ਹੈ। ਅੱਜ ਸਿੱਖੀ ਦਾ ਕਰਮ ਐਸਾ ਕਿਉਂ ਨਹੀਂ ਕਰਨਾ ਚਾਹੀਦਾ ? ਅੱਜ ਵੀ ਹੋਣਾ ਚਾਹੀਦਾ ਹੈ। ਕਿਉਂ ? ਕਿਉਂਕਿ ਤੁਹਾਨੂੰ ਪਤਾ ਹੈ, ਜਦ ਲੰਕਾ ਦੇ

ਅੰਦਰ ਗੁਰੂ ਨਾਨਕ ਦੇਵ ਜੀ ਮਹਾਰਾਜ ਗਏ ਤਾਂ ਤੁਹਾਨੂੰ ਇਹ ਵੀ ਇਲਮ ਹੈ ਕਿ ਰਾਜਾ ਸ਼ਿਵਨਾਭ ਨੇ ਬੜੀਆਂ ਖ਼ੂਬਸੂਰਤ ਕੰਨਿਆਂ, ਬੜੀਆਂ ਖ਼ੂਬਸੂਰਤ ਮੁਜਰਾ ਕਰਨ ਵਾਲੀਆਂ, ਬੜੀਆਂ ਅੱਛੇ ਰੰਗ-ਢੰਗ ਦੀਆਂ ਉਸ ਜ਼ਮਾਨੇ ਦੀਆਂ ਤਵਾਇਫ਼ਾਂ, ਨਾਚਾਰਾਂ ਇਕੱਠੀਆਂ ਕਰਕੇ ਗੁਰੂ ਨਾਨਕ ਜੀ ਦੇ ਅੱਗੇ ਖੜੀਆਂ ਕਰ ਦਿੱਤੀਆਂ। ਉਹਨਾਂ ਦੀ ਪਾਇਲ ਦੀ ਛਣਕਾਰ ਛਣਕੀ, ਉਹਨਾਂ ਦੀ ਅੱਡੀ ਜ਼ਮੀਨ 'ਤੇ ਲੱਗੀ ਤਾਂ ਗੁਰੂ ਨਾਨਕ ਸਾਹਿਬ ਜੀ ਦੀਆਂ ਅੱਖਾਂ ਬੰਦ ! ਲੇਕਿਨ ਸਾਹਮਣੇ ਨੱਚ ਰਹੀਆਂ ਨੇ, ਮੁਜਰਾ ਕਰ ਰਹੀਆਂ ਨੇ। ਗੁਰੂ ਨਾਨਕ ਸਾਹਿਬ ਦੀ ਜਿਵੇਂ ਹੀ ਅੱਖ ਖੁੱਲ੍ਹੀ ਤੇ ਖੁਲ੍ਹਦਿਆਂ ਹੀ ਉਹਨਾਂ ਦੀ ਜ਼ਬਾਨ ਤੋਂ ਇਹ ਵਾਕ ਨਿਕਲਿਆ :

*ਗਾਛਹੁ ਪੁਤ੍ਰੀ ਰਾਜ ਕੁਆਰਿ ॥* *(ਪੰਨਾ ੧੧੮੭)*

ਹੇ ਮੇਰੀ ਪੁੱਤਰੀਓ, ਹੇ ਮੇਰੀ ਬੱਚੀਓ, ਹੇ ਮੇਰੀਓ ਪਿਆਰੀਓ ਲੜਕੀਓ ! ਇਕ ਬਾਪ ਦੇ ਸਾਹਮਣੇ ਕੁਆਰੀਆਂ ਲੜਕੀਆਂ ਦਾ ਨੱਚਣਾ ਸ਼ੋਭਾ ਨਹੀਂ ਦਿੰਦਾ। ਇਸ ਵਾਸਤੇ ਇਸ ਤਰ੍ਹਾਂ ਨਹੀਂ ਨੱਚੀਦਾ। ਦੋ ਬੋਲਾਂ ਨੇ ਹੀ ਮਨ ਦੀ ਮੈਲ ਧੋ ਕੇ ਰੱਖ ਦਿੱਤੀ। ਮੈਂ ਸੋਚਦਾ ਹਾਂ ਸਾਡਾ ਜਿਹੜਾ ਧਰਮ ਹੈ, ਇਹ ਸਾਰੀ ਮਨੁੱਖਤਾ ਨੂੰ ਗਲੀ, ਮੁਹੱਲੇ, ਬਜ਼ਾਰ, ਜਿਸ ਤਰ੍ਹਾਂ ਦੇ ਵੀ ਲੋਕ ਮਿਲਣ ਉਹਨਾਂ ਨੂੰ ਸੰਦੇਸ਼ ਦੇ ਕੇ ਜੀਵਨ ਨੂੰ ਬਦਲਣ ਵਾਲਾ ਹੈ, ਜੀਵਨ ਵਿਚ ਕ੍ਰਾਂਤੀ ਲਿਆਉਣ ਵਾਲਾ ਹੈ। ਹਰੇਕ ਪ੍ਰਾਣੀ ਨੂੰ ਤਬਦੀਲ ਕਰਨ ਦੀ ਮੁਹਾਰਤ ਰੱਖਦਾ ਹੈ। ਇਤਨਾ ਵੱਡਾ ਮਹਾਰਾਜ ਦਾ ਸਾਡੇ ਕੋਲ ਫਲਸਫਾ ਹੈ। ਇਤਨਾ ਵੱਡਾ ਸਾਡੇ ਕੋਲ ਸਿਧਾਂਤ ਹੈ, ਲੇਕਿਨ ਇਸ ਤਰ੍ਹਾਂ ਦਾ ਅਸੀਂ ਪ੍ਰਚਾਰ ਨਹੀਂ ਕਰ ਸਕੇ। ਅਸੀਂ ਤੇ ਆਪਣੀ ਇੱਜ਼ਤ ਬਣਾ ਕੇ ਰੱਖੀ ਹੋਏ ਹਾਂ, ਬੈਠੇ ਹੋਏ ਹਾਂ। ਆਪੇ ਹੀ ਕੜਾਹ ਬਣਾਇਆ, ਆਪੇ ਹੀ ਛਕ ਲਿਆ। ਆਪੇ ਹੀ ਲੰਗਰ ਬਣਾਇਆ, ਆਪੇ ਹੀ ਛਕ ਲਿਆ। ਆਪੇ ਹੀ ਪਾਠ ਕਰਾਇਆ ਤੇ ਆਪੇ ਹੀ ਸੁਣ ਲਿਆ। ਲੇਕਿਨ ਮਹਾਰਾਜ਼ ਨੇ ਤੇ ਇਹ ਆਖਿਆ ਸੀ, ਐ ਬੰਦਿਆ ! ਤੇਰਾ ਜੀਵਨ ਤੇਰੇ ਆਪਣੇ ਲਈ ਨਹੀਂ, ਇਹ ਤੇਰਾ ਜੀਵਨ ਤੇਰੇ ਘਰ ਦੇ ਪਰਿਵਾਰ ਦੀ ਪਰਵਰਿਸ਼ ਵਾਸਤੇ ਨਹੀਂ, ਇਹ ਤੇਰਾ ਜੀਵਨ ਸੰਸਾਰ ਦਾ ਪਦਾਰਥ, ਧਨ ਕਮਾਉਣ ਵਾਸਤੇ ਨਹੀਂ। ਇਹ ਤੇਰਾ ਜੀਵਨ ਮਨੁੱਖਤਾ ਦੀ ਸੇਵਾ ਵਾਸਤੇ ਹੈ, ਸਮਾਜ ਦੀ ਸੇਵਾ ਵਾਸਤੇ ਹੈ। ਜਿਨ੍ਹਾਂ ਨੂੰ ਬਦਲਣ ਦੀ ਜ਼ਰੂਰਤ ਹੈ, ਉਹਨਾਂ ਨੂੰ ਬਦਲਣ ਦਾ ਯਤਨ ਕਰ। ਇਸ ਵਾਸਤੇ ਆਉ, ਅਸੀਂ ਸੱਚੀ ਇੱਜ਼ਤ ਨੂੰ ਸਮਝੀਏ :

*ਹਰਿ ਕੇ ਨਾਮ ਬਿਨਾ*
*ਸੁੰਦਰਿ ਹੈ ਨਕਟੀ॥*
*ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ*
*ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥...*
*ਜਿਉ ਨਿਗੁਰਾ ਬਹੁ ਬਾਤਾ ਜਾਣੈ*
*ਓਹੁ ਹਰਿ ਦਰਗਹ ਹੈ ਭ੍ਰਸਟੀ ॥* (ਪੰਨਾ ੫੨੮)

ਪਾਤਿਸ਼ਾਹ ਕਹਿੰਦੇ ਨੇ ਨਿਗੁਰਾ ਬੰਦਾ ਬੜੀਆਂ ਗੱਲਾਂ ਕਰਨੀਆਂ ਜਾਣਦਾ ਹੈ। ਜਿਸ ਕੋਲ ਗੁਰੂ ਕੋਈ ਨਹੀਂ, ਜਿਸ ਕੋਲ ਪੀਰ ਕੋਈ ਨਹੀਂ, ਜਿਸ ਕੋਲ ਮੁਰਸ਼ਦ ਕੋਈ ਨਹੀਂ, ਜਿਸ ਕੋਲ ਵਾਹਿਗੁਰੂ ਦਾ ਜਪੁ ਕੋਈ ਨਹੀਂ, ਐਸੇ ਬੰਦੇ ਬੜੇ-ਬੜੇ ਢਕੌਂਸਲੇ ਬਣਾ ਕੇ ਚਲਦੇ ਨੇ ਦੁਨੀਆਂ ਵਿਚ। ਕਹਿੰਦੇ ਨੇ ਕੀ ਲੋੜ ਹੈ ਗੁਰਦੁਆਰੇ ਜਾਣ ਦੀ ? ਉਹੀ ਤੇ ਜਪੁ ਹੋ ਰਿਹਾ ਹੈ, ਉਹੀ ਤੇ ਕੀਰਤਨ ਹੋ ਰਿਹਾ ਹੈ, ਉਹੀ ਤੇ ਕਥਾ ਹੋ ਰਹੀ ਹੈ। ਇਸ ਵਾਸਤੇ ਇਕ ਸ਼ਾਇਰ ਦਾ ਇਹ ਵੀ ਕਹਿਣਾ ਹੈ :

*ਘਰ ਸੇ ਤੋ ਚਲਾ ਥਾ ਮਸਜਿਦ ਕੋ ਜਾਨੇ ਕੇ ਲੀਏ,*
*ਮਗਰ ਕੰਬਖਤ ਸਾਥੀ ਨੇ ਮੈਖਾਨਾ ਰਾਸਤੇ ਮੇਂ ਬਨਾ ਲੀਆ।*

ਘਰੋਂ ਤੇ ਚਲਿਆ ਸੀ ਮਸਜਿਦ ਵਾਸਤੇ, ਧਰਮ ਅਸਥਾਨ ਵਾਸਤੇ, ਗੁਰਦੁਆਰੇ ਵਾਸਤੇ, ਲੇਕਿਨ ਕੁਝ ਕੰਬਖਤ ਮਿੱਤਰ ਮਿਲ ਗਏ ਤੇ ਆਖਣ ਲੱਗੇ, ਚੱਲ ਯਾਰ! ਕਿਤੇ ਠੰਡੀ ਬੀਅਰ ਪੀਨੇ ਹਾਂ। ਚੱਲ ਕਿਤੇ ਵਿਸਕੀ ਦਾ ਪੈੱਗ ਲਾਉਂਦੇ ਹਾਂ। ਮਿੱਤਰ ਆਏ ਨੇ, ਦੋਸਤ ਆਏ ਹੋਏ ਨੇ। ਗੁਰਦੁਆਰੇ ਤਾਂ ਰੋਜ਼ ਜਾਂਦੇ ਹਾਂ, ਅਸੀਂ ਪਰ ਇਸ ਤਰ੍ਹਾਂ ਮਿੱਤਰਾਂ ਵੱਲੋਂ ਅਸੀਂ ਇੱਜ਼ਤ ਲੈਂਦੇ-ਲੈਂਦੇ, ਮਿੱਤਰ ਦਾ ਮਾਣ ਵਧਾਉਂਦੇ-ਵਧਾਉਂਦੇ ਗੁਰੂ ਵੱਲੋਂ ਬੇ-ਇੱਜ਼ਤ ਹੋ ਜਾਂਦੇ ਹਾਂ। ਇਹ ਸੋਚਣਾ ਹੈ ਕਿ ਗੁਰੂ ਨੇ ਸਾਡੀ ਇਸ ਲੋਕ ਵਿਚ ਇੱਜ਼ਤ ਰੱਖਣੀ ਹੈ, ਪਰਲੋਕ ਵਿਚ ਵੀ ਇੱਜ਼ਤ ਰੱਖਣੀ ਹੈ, ਇਸ ਵਾਸਤੇ ਗੁਰੂ ਪਹਿਲਾਂ ਹੈ, ਸੰਸਾਰ ਬਾਅਦ ਵਿਚ ਹੈ ਪਰ ਅਸੀਂ ਸੰਸਾਰ ਪਹਿਲਾਂ ਰੱਖਿਆ ਹੋਇਆ ਹੈ ਤੇ ਗੁਰੂ ਬਾਅਦ ਵਿਚ ਰਖਿਆ ਹੋਇਆ ਹੈ। ਇਸ ਤਰ੍ਹਾਂ ਕਰਾਂਗੇ ਤਾਂ ਮਹਿਰਮ ਤੋਂ ਮੁਜਰਿਮ ਹੋ ਜਾਵਾਂਗੇ। ਕਹਿੰਦੇ ਨੇ ਨਾ ਉਰਦੂ ਵਿਚ :

*ਏਕ ਨੁਕਤੇ ਨੇ ਖੁਦਾ ਸੇ ਜੁਦਾ ਕਰ ਦੀਆ।*

ਬੱਸ ਨੁਕਤਾ ਹੀ ਇਕੋ ਹੈ। ਉਰਦੂ ਵਿਚ ਜਿਸ ਨੁਕਤੇ ਨੂੰ ਲਗਾਉਣ ਨਾਲ ਖ਼ੁਦਾ ਬਣਦਾ ਹੈ, ਉਹੀ ਨੁਕਤਾ ਦੂਜੇ ਢੰਗ ਨਾਲ ਨਾ ਲੱਗੇ ਜਾਂ

ਲੱਗ ਜਾਏ ਤੇ ਜੁਦਾ ਉਸ ਦੇ ਅੱਖਰੀਂ ਅਰਥ ਹੋ ਜਾਂਦੇ ਨੇ। ਮਹਾਰਾਜ ਆਖਦੇ ਨੇ ਪਹਿਲ ਗੁਰੂ ਲਈ ਔਰ ਪਿਛੋਕੜ ਸੰਸਾਰ ਲਈ। ਜਿਹੜਾ ਬੰਦਾ ਗੁਰੂ ਕੋਲ ਆ ਕੇ ਅਰਦਾਸਾਂ ਕਰੇ ਕਿ ਗੁਰੂ ਮੇਰਾ ਜੀਵਨ ਤੇਰੇ ਵਾਸਤੇ ਹੈ, ਪਰਿਵਾਰ ਲਈ ਨਹੀਂ। ਫਿਰ ਉਹ ਕਹਿ ਸਕਦਾ ਹੈ ਗੁਰੂ ਦੇ ਵਾਕਾਂ ਮੁਤਾਬਿਕ ਔਰ ਹਮੇਸ਼ਾਂ ਹੀ ਕਹਿੰਦਾ ਰਹੇਗਾ :

*ਸਤਿਗੁਰਿ ਢਾਕਿ ਲੀਆ*
*ਮੋਹਿ ਪਾਪੀ ਪੜਦਾ ॥* (ਪੰਨਾ ੧੧੧੭)

ਢਕ ਲੈਂਦਾ ਹੈ ਗੁਰੂ, ਬਚਾਅ ਲੈਂਦਾ ਹੈ ਗੁਰੂ।

ਮੇਰੇ ਜਿਹੇ ਮੂਰਖ ਬੰਦੇ ਜਦ ਗੁਰੂ ਕੇ ਅਖੰਡ ਪਾਠ ਸਾਹਿਬ ਦਾ ਭੋਗ ਪਵੇ ਨਾ, ਰੁਮਾਲ ਸਾਹਿਬ 'ਤੇ ਚੜ੍ਹਾਉਣਾ ਹੀ ਹੁੰਦਾ ਹੈ। ਜੈਸੇ ਹੀ ਭਾਈ ਸਾਹਿਬ ਨੇ ਰੁਮਾਲ ਚੜ੍ਹਾਇਆ ਤਾਂ ਇਕ ਦਮ ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ :

*ਪ੍ਰੇਮ ਪਟੋਲਾ ਤੈ ਸਹਿ ਦਿਤਾ*
*ਢਕਣ ਕੂ ਪਤਿ ਮੇਰੀ ॥* (ਪੰਨਾ ੫੨੦)

ਮੈਂ ਇਹ ਨਹੀਂ ਕਹਿੰਦਾ ਕਿ ਇਹ ਸ਼ਬਦ ਨਹੀਂ ਪੜ੍ਹਨਾ ਚਾਹੀਦਾ, ਪੜ੍ਹਨਾ ਚਾਹੀਦਾ ਹੈ, ਜਿਤਨੀ ਵਾਰੀ ਪੜ੍ਹ ਸਕੋ, ਚੰਗਾ ਹੈ ਪਰ ਜਦੋਂ ਗੁਰੂ ਨੂੰ ਰੁਮਾਲਾ ਚੜ੍ਹਾਇਆ ਜਾਏ ਤਾਂ ਉਦੋਂ ਇਸ ਸ਼ਬਦ ਦਾ ਖਾਸ ਕਰਕੇ ਜਪੁ ਕਰਨਾ, ਉਹ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਗੁਰੂ ਬੇਇੱਜ਼ਤ ਹੈ ਤੇ ਪ੍ਰੇਮੀ ਨੇ ਗੁਰੂ ਨੂੰ ਪਟੋਲਾ ਦੇ ਕੇ, ਕੱਪੜਾ ਦੇ ਕੇ ਗੁਰੂ ਦੀ ਇੱਜ਼ਤ ਢਕ ਲਈ ਹੈ। ਉਹ ਨਹੀਂ ਮੂਰਖਾ! ਗੁਰੂ ਤੁਹਾਡੀ ਇੱਜ਼ਤ ਢਕਦਾ ਹੈ। ਇਸ ਦੇ ਅੱਖਰੀਂ ਅਰਥ ਇਹੀ ਬਣਦੇ ਹਨ।

ਪ੍ਰੇਮ ਦਾ ਪਟੋਲਾ, ਪ੍ਰੇਮ ਦਾ ਕੱਪੜਾ, ਪ੍ਰੇਮ ਦਾ ਵਸਤਰ ਤੈ ਸਹਿ ਦਿਤਾ। ਇਹ ਤਾਂ ਗੁਰੂ ਨੂੰ ਅਸੀਂ ਬਾਰ-ਬਾਰ ਆ ਕੇ ਕਹਿਣਾ ਹੈ, ਐ ਗੁਰੂ, ਆਹ ਪ੍ਰੇਮ ਦਾ ਕੱਪੜਾ, ਆਹ ਸਰੀਰ, ਆਹ ਜ਼ਿੰਦਗੀ ਸਾਨੂੰ ਤੂੰ ਦਿੱਤੀ ਹੈ, ਤਾਂਕਿ ਸਾਡੀ ਆਤਮਾ ਅਨੰਤ ਜਨਮਾਂ ਵਿਚ ਬੜੀ ਬੇਇੱਜ਼ਤ ਹੋਈ ਹੈ, ਬੜੀ ਭਟਕੀ ਹੈ। ਹੁਣ ਸਾਡੀ ਪੱਤ ਰੱਖਣ ਵਾਸਤੇ ਆਤਮਾ ਦੀ, ਸਾਡਾ ਬਚਾਉ ਕਰਨ ਵਾਸਤੇ ਸਾਨੂੰ ਜਿਹੜਾ ਤੂੰ ਇਹ ਸਰੀਰ ਦਿੱਤਾ ਹੈ ਨਾ ਇਸ ਕਰਕੇ ਤਾਂਕਿ ਸਾਡੀ ਆਤਮਾ ਦੀ ਇੱਜ਼ਤ ਰਹਿ ਜਾਏ। ਇਸ ਦੇ ਅੱਖਰੀਂ ਅਰਥ ਇੰਝ ਹੋਣਗੇ। ਲੇਕਿਨ ਪਰੰਪਰਾ ਚਲ ਪਈ ਹੈ, ਦੁਨੀਆਂ ਪੜ੍ਹੀ ਜਾ ਰਹੀ ਹੈ,

ਬੜਾ ਕੁਝ ਹੋਈ ਜਾ ਰਿਹਾ ਹੈ। ਸੋ ਸੱਚੀ ਇੱਜ਼ਤ ਦੁਨੀਆਂ ਤੋਂ ਕਦੇ ਨਹੀਂ ਮਿਲਦੀ ਕਿਸੇ ਨੂੰ। ਸੱਚੀ ਇੱਜ਼ਤ ਪ੍ਰਮਾਤਮਾ ਤੋਂ ਮਿਲਦੀ ਹੈ। ਗੁਰੂ ਨਾਨਕ ਸਾਹਿਬ ਮਹਾਰਾਜ ਜੀ ਨੂੰ ਕਿਸੇ ਨੇ ਇੱਜ਼ਤ ਦਿੱਤੀ ? ਗੁਰੂ ਨਾਨਕ ਸਾਹਿਬ ਮਹਾਰਾਜ ਜੀ ਨੂੰ ਮੱਥਾ ਟੇਕਦੇ ਹਾਂ। ਗੁਰੂ ਅੰਗਦ ਦੇਵ ਜੀ ਮਹਾਰਾਜ, ਅੱਜ ਅਸੀਂ ਗੁਰੂ ਅਮਰਦਾਸ ਜੀ ਮਹਾਰਾਜ, ਗੁਰੂ ਰਾਮਦਾਸ ਜੀ ਮਹਾਰਾਜ, ਨੂੰ ਸਿਜਦਾ ਕਰਦੇ ਹਾਂ, ਅਸੀਂ ਸੀਸ ਝੁਕਾਉਂਦੇ ਹਾਂ। ਕਿਸੇ ਨੇ ਇੱਜ਼ਤ ਦਿੱਤੀ ? ਲੋਕ ਤਾਂ ਬੇਪਤ ਕਰਦੇ ਸਨ ਜੇਠੇ ਨੂੰ। ਕੋਈ ਛੋਲੇ, ਘੁੰਗਣੀਆਂ ਲੈ ਵੀ ਲੈਂਦਾ ਸੀ, ਕੋਈ ਪੈਸੇ ਨਹੀਂ ਸੀ ਦਿੰਦਾ, ਕੋਈ ਬੱਚਾ ਸਮਝ ਕੇ ਥੱਪੜ ਮਾਰ ਵੀ ਦਿੰਦਾ ਹੋਵੇਗਾ। ਜੇ ਅੱਜ ਦੁਨੀਆਂ ਵਿਚ ਵੀ ਇਸ ਤਰ੍ਹਾਂ ਦੇ ਲੋਕ ਨੇ ਤੇ ਉਦੋਂ ਵੀ ਹੋਣਗੇ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੂੰ ਕਿਸ ਨੇ ਇੱਜ਼ਤ ਦਿੱਤੀ ? ਤੁਹਾਨੂੰ ਪਤਾ ਹੈ ਪੰਡਿਤ ਸ਼੍ਰੇਣੀ ਨੇ, ਹਿੰਦੁਸਤਾਨ ਦੇ ਸਨਾਤਨ ਮਤ ਸੰਚਾਲਕਾਂ ਨੇ ਆਪਸ ਵਿਚ ਰਲ-ਮਿਲ ਕੇ ਫੈਸਲਾ ਕਰ ਲਿਆ ਸੀ ਕਿ ਬਾਬਾ ਨਾਨਕ ਹੈ ਤੇ ਕਸ਼ੱਤਰੀ ! ਲੇਕਿਨ ਕਸ਼ੱਤਰੀ ਔਰ ਬ੍ਰਾਹਮਣ ਦੇ ਉੱਚ ਅਧਿਕਾਰ ਨਹੀਂ ਮੰਨਦਾ। ਅਸੀਂ ਕਹਿੰਦੇ ਹਾਂ ਪ੍ਰਮਾਤਮਾ ਤਿੰਨ ਰੂਪਾਂ ਵਿਚ ਹੈ, ਬ੍ਰਹਮਾ, ਵਿਸ਼ਨੂੰ, ਮਹੇਸ਼ ਤੇ ਬਾਬਾ ਨਾਨਕ ਕਹਿੰਦਾ ਹੈ ਨਹੀਂ ਉਹ ਇਕ ਹੈ। ਔਰ ਜਿਹੜਾ ਇਕ ਕਹਿੰਦਾ ਹੈ ਇਹ ਤੇ ਸਾਡੀ ਬੜੀ ਵੱਡੀ ਬੇਇਜ਼ਤੀ ਹੈ। ਉਹਨਾਂ ਨੇ ਲੋਕਾਂ ਵਿਚ ਪ੍ਰਚਾਰ ਕਰ ਦੇਣਾ, ਜਿਥੋਂ ਬਾਬੇ ਨੇ ਗੁਜ਼ਰਨਾ ਹੁੰਦਾ ਸੀ, ਜਿਥੋਂ ਗੁਰੂ ਨਾਨਕ ਸਾਹਿਬ ਨੇ ਲੰਘਣਾ ਹੁੰਦਾ ਸੀ, ਉਥੇ ਗਲੀ, ਮੁਹੱਲਿਆਂ ਵਿਚ, ਪਿੰਡਾਂ ਵਿਚ, ਪ੍ਰਚਾਰ ਹੋ ਜਾਂਦਾ ਸੀ, ਐ ਪਿੰਡ ਦੇ ਲੋਕੋ ! ਅੱਜ ਤੱਕ ਪ੍ਰਮਾਤਮਾ, ਵਾਹਿਗੁਰੂ, ਅੱਲਾ ਤਾਅਲਾ ਦਾ ਕੋਈ ਪੈਗੰਬਰ ਗ੍ਰਹਿਸਥੀ ਨਹੀਂ ਹੋਇਆ। ਇਹ ਇਕ ਨਾਨਕ ਆ ਰਿਹਾ ਹੈ, ਜਿਸ ਨੇ ਆਪਣੀ ਜ਼ਿੰਦਗੀ ਦੇ ਚਾਟੇ ਨੂੰ ਗ੍ਰਹਿਸਥ ਦੀ ਕਾਂਜੀ ਦੇ ਨਾਲ ਫਿਟਾਅ ਲਿਆ ਹੈ। ਇਸ ਵਾਸਤੇ ਜਿਹੜਾ ਉਸਦਾ ਦਰਸ਼ਨ ਵੀ ਕਰੇਗਾ, ਉਹ ਨਰਕ ਵਿਚ ਧੱਕੇ ਖਾਏਗਾ। ਐਸਾ ਪ੍ਰਚਾਰ ਕਰ ਰਹੀ ਹੈ। ਜਿਹੜਾ ਉਹਦੀ ਛਾਂ ਥੱਲੇ ਵੀ ਆਏਗਾ, ਉਸ ਦੇ ਵਾਸਤੇ ਇਹ ਵੀ ਅੱਗ ਹੈ। ਪਰ ਅੱਜ ਮੈਂ ਸੋਚਦਾ ਹਾਂ ਐ ਗੁਰੂ ਨਾਨਕ ਸਾਹਿਬ ਜੀ ਮਹਾਰਾਜ! ਉਹ ਕਿਸ ਤਰ੍ਹਾਂ ਦੇ ਭਾਗਹੀਣੇ ਲੋਕ ਹੋਣਗੇ, ਜਿਨ੍ਹਾਂ ਪਿੰਡਾਂ ਤੋਂ ਤੂੰ ਗੁਜ਼ਰਿਆ ਉਹਨਾਂ ਪਿੰਡਾਂ ਦੇ ਲੋਕਾਂ ਨੂੰ ਪਤਾ ਲਗਿਆ ਕਿ ਸ਼ੈਤਾਨ ਬਿਰਤੀ, ਧਾਰਮਿਕ ਪਰੰਪਰਾ ਨੂੰ ਚਲਾਉਣ

ਵਾਲੀ ਪੰਡਿਤ ਸ਼੍ਰੇਣੀ ਦੇ ਕੋਲੋਂ ਤੇ ਉਹਨਾਂ ਤੋਂ ਸੁਣ ਕੇ ਤੇਰੀ ਇੱਜ਼ਤ ਨਾ ਕਰਦਿਆਂ ਹੋਇਆਂ ਆਪਣੇ ਘਰਾਂ ਨੂੰ ਵੀ ਤਾਲੇ ਮਾਰ ਲਏ । ਕਈਆਂ ਨੇ ਅੰਦਰੋਂ ਕੁੰਡੀਆਂ ਮਾਰ ਲਈਆਂ, ਕਈਆਂ ਨੇ ਪੱਥਰ ਮਾਰ ਦਿੱਤੇ, ਜੇ ਦੇਖਿਆ, ਕਈਆਂ ਨੇ ਭੂਤਨਾ ਆਖਿਆ। ਤੁਸੀਂ ਸੁਣੀਆਂ ਨੇ ਇਹ ਗੱਲਾਂ ਅਨੰਤ ਦਫਾ ਪਰ ਕਿਸ ਨੂੰ ਆਖਿਆ ? ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੂੰ ! ਤੇ ਕੋਈ ਆਖਦਾ ਸੀ ਇਹ ਬੇਤਾਲਾ ਹੈ, ਇਸ ਦੀ ਜ਼ਿੰਦਗੀ ਤਾਲ ਵਿਚ ਨਹੀਂ ਹੈ । ਔਰ ਜਿਹੜੇ ਤੁਹਾਡੇ ਵਰਗੇ ਸਨ ਉਹ ਤਰਸ ਵੀ ਖਾ ਜਾਂਦੇ ਸਨ। ਉਹ ਕਹਿੰਦੇ ਸਨ ਯਾਰੋ ਬਹੁਤਾ ਨਾ ਆਖੋ। ਵਿਚਾਰਾ ਨਾਨਕ, ਵਿਚਾਰਾ ਉਦੋਂ ਹੀ ਕਹਿੰਦੇ ਹਾਂ, ਜਦ ਤਰਸ ਖਾਨੇ ਹਾਂ । ਲੇਕਿਨ ਉਹ ਗੁਰੂ ਨਾਨਕ ਸਾਹਿਬ ਮਹਾਰਾਜ ਹੀ ਨੇ, ਜਿਸ ਦੁਨੀਆਂ ਦੀ ਝੂਠੀ ਇੱਜ਼ਤ, ਝੂਠੀ ਸ਼ੋਹਰਤ ਦੀ ਪਰਵਾਹ ਨਾ ਕੀਤੀ, ਉਹ ਗੁਰੂ ਨਾਨਕ ਸਾਹਿਬ ਹੀ ਨੇ, ਜਿਨ੍ਹਾਂ ਨੇ ਸੱਚੀ ਇੱਜ਼ਤ ਵਿਚ ਮਨੁੱਖਤਾ ਨੂੰ ਜੀਵਨ ਦਾ ਚੱਜ ਤੇ ਆਚਾਰ ਸਿਖਾਇਆ । ਭਗਤ ਕਬੀਰ ਕਹਿੰਦੇ ਨੇ ਕਿ ਜਿੰਨਾ ਦੁਨੀਆਂ ਦੇ ਲੋਕਾਂ ਨੇ ਮੈਨੂੰ ਬੇਇੱਜ਼ਤ ਕੀਤਾ ਹੈ, ਮੈਨੂੰ ਬੇਪਤ ਕੀਤਾ ਹੈ, ਇੰਨਾ ਤੇ ਕਿਸੇ ਨੂੰ ਕਰਨਾ ਹੀ ਨਹੀਂ। ਕਬੀਰ ਸਾਹਿਬ ਦਾ ਆਪਣਾ ਦੁਖਾਂਤ ਹੈ ! ਕਹਿੰਦੇ ਨੇ ਮੇਰਾ ਦੁਖਾਂਤ ਇਹ ਹੈ :

*ਜਬ ਹਮ ਏਕੋ ਏਕੁ ਕਰਿ ਜਾਨਿਆ॥*
*ਤਬ ਲੋਗਹ ਕਾਹੇ ਦੁਖੁ ਮਾਨਿਆ॥*
*ਹਮ ਅਪਤਹ ਅਪੁਨੀ ਪਤਿ ਖੋਈ॥*
*ਹਮਰੈ ਖੋਜਿ ਪਰਹੁ ਮਤਿ ਕੋਈ॥* *(ਪੰਨਾ ੩੨੪)*

ਕਹਿਣ ਲੱਗੇ, ਐ ਸੰਸਾਰ ਦੇ ਲੋਕੋ ! ਜਿਹੜੇ ਤੁਸੀਂ ਪ੍ਰਮਾਤਮਾ ਦੇ ਤਿੰਨ ਰੂਪ ਮੰਨਦੇ ਹੋ, ਮੈਂ ਨਹੀਂ ਮੰਨਦਾ ਤੇ ਮੇਰੇ ਨਾ ਮੰਨਣ ਕਰਕੇ ਪ੍ਰਮਾਤਮਾ ਦੇ ਤਿੰਨ ਰੂਪ ਤੁਸੀਂ ਮੇਰੀ ਖਲਾਫਤ ਕਰ ਰਹੇ ਹੋ । ਮੇਰੀ ਜਗ੍ਹਾ-ਜਗ੍ਹਾ 'ਤੇ ਭੰਡੀ ਪਿੱਟ ਰਹੇ ਹੋ ਕਿ ਕਬੀਰ ਬੜਾ ਕੰਬਖਤ ਹੈ, ਕਬੀਰ ਬੜਾ ਬਦਮਾਸ਼ ਹੈ, ਕਬੀਰ ਬੜਾ ਅਯਾਸ਼ ਹੈ, ਪਰ ਕਬੀਰ ਇਕ ਦੀ ਗੱਲ ਕਰ ਰਿਹਾ ਹੈ। ਆਖਣ ਲੱਗੇ ਜੇ ਤੁਸੀਂ ਮੈਨੂੰ ਬੇਇੱਜ਼ਤੀ ਵੀ ਦੇ ਦਿਉ ਤੇ ਮੈਨੂੰ ਕੋਈ ਦੁੱਖ ਨਹੀਂ ਹੈ, ਮੈਨੂੰ ਕੋਈ ਗਮ ਨਹੀਂ ਹੈ, ਮੈਨੂੰ ਕੋਈ ਚਿੰਤਾ ਵੀ ਨਹੀਂ ਹੈ । ਜੇ ਤੁਸੀਂ ਮੇਰੀ ਚਾਰ ਬੰਦਿਆਂ ਵਿਚ ਪੱਤ ਲਾਹ ਦਿਉ ਨਾ, ਮੈਨੂੰ ਫਿਰ ਵੀ ਕੋਈ ਚਿੰਤਾ ਨਹੀਂ :

*ਪਤਿ ਅਪਤਿ ਤਾ ਕੀ ਨਹੀ ਲਾਜ ॥* *(ਪੰਨਾ ੩੨੪)*

ਮੈਨੂੰ ਹੁਣ ਬੇਇੱਜ਼ਤੀ ਤੇ ਇੱਜ਼ਤ ਵਿਚ ਕੋਈ ਫਰਕ ਨਹੀਂ ਨਜ਼ਰ ਆਉਂਦਾ। ਇੱਜ਼ਤ ਵੀ ਉਹੀ ਹੈ, ਬੇਇੱਜ਼ਤੀ ਵੀ ਉਹੀ ਹੈ, ਬੱਸ ਬੰਦੇ ਦੀ ਸਮਝ ਵਿਚ ਫਰਕ ਪੈ ਗਿਆ ਹੈ। ਮਹਾਰਾਜ ਕਹਿੰਦੇ ਜੇ ਸੱਚ ਕਹੋਗੇ ਨਾ, ਤਾਂ ਸਮਾਜ ਤੁਹਾਨੂੰ ਸੂਲੀ 'ਤੇ ਲਟਕਾ ਦੇਵੇਗਾ। ਪਰ ਮਹਾਰਾਜ ਇਹ ਵੀ ਆਖਦੇ ਨੇ ਜਦੋਂ ਸੱਚ ਕਹਿਣ ਦਾ ਵਕਤ ਆਏ, ਉਦੋਂ ਸੱਚ ਬੋਲਣਾ ਜ਼ਰੂਰੀ ਹੈ:

*ਸਚੁ ਸੁਣਾਇਸੀ ਸਚ ਕੀ ਬੇਲਾ ॥* *(ਪੰਨਾ ੭੨੩)*

ਜਦੋਂ ਵਕਤ ਹੋਵੇ, ਸੱਚ ਕਹਿਣਾ ਚਾਹੀਦਾ ਹੈ। ਸਾਡੀ ਹਾਲਤ ਇਹ ਹੈ ਕਿ ਸ਼ਾਇਰ ਕਹਿੰਦਾ ਹੈ :

*ਲੱਕੜੀ ਕੀ ਤਲਵਾਰ ਹੈ ਬਾਬਾ,*
*ਝੂਠਾ ਸਭ ਸੰਸਾਰ ਹੈ ਬਾਬਾ,*
*ਸਭ ਕੁਝ ਮਿੱਟੀ ਚਾਟ ਗਈ ਹੈ,*
*ਬੱਸ ਉਚੀ ਦੀਵਾਰ ਹੈ ਬਾਬਾ,*
*ਅਹੰਕਾਰ ਕੀ ਦੀਵਾਰ ।*

ਸੱਚ, ਸੰਤੋਖ, ਨੇਕੀ, ਦਇਆ ਇਕ ਦੂਜੇ ਨੇ ਇੱਜ਼ਤ ਦੇਣੀ ਤੇ ਇਕ-ਦੂਜੇ ਤੋਂ ਇੱਜ਼ਤ ਲੈਣੀ ਹੈ। ਇਹ ਤੇ ਕਹਿੰਦੇ ਨੇ ਦਫਨ ਹੋ ਗਈ ਜ਼ਮੀਨ, ਬੱਸ ਆਹੰਨ ਨਾਲ ਹਰ ਬੰਦਾ ਭਰਿਆ ਹੈ :

*ਹਾਲ ਨਾ ਪੂਛੋ ਪੜ੍ਹ ਕੇ ਦੇਖੋ,*
*ਹਰ ਚਿਹਰਾ ਅਖਬਾਰ ਹੈ ਬਾਬਾ ।*
*ਝੂਠ ਕੀ ਕੀਮਤ ਰਾਜ ਸਿੰਘਾਸਨ,*
*ਸੱਚ ਕੀ ਕੀਮਤ ਦਾਰ ਹੈ ਬਾਬਾ ।*
*ਵੋ ਭੀ ਕੁਝ ਉਕਤਾ ਸੇ ਗਏ ਹੈਂ,*
*ਮੈਂ ਭੀ ਕੁਝ ਸੱਤ ਨਾ ਰਹੂੰ ਬਾਬਾ ।*

ਦੁਨੀਆਂ ਦੇ ਲੋਕ ਉਕਤਾ ਗਏ ਹਨ, ਭਟਕ ਗਏ ਨੇ। ਹੁਣ ਤੇ ਹਾਲਤ ਇਹ ਹੋ ਗਈ ਹੈ ਕਿ ਜਿਸ ਸ਼ਹਿਰ ਮੇਂ ਭੀ ਰਹਿਣਾ, ਉਕਤਾ ਸੇ ਹੀ ਰਹਿਣਾ। ਜਿਥੇ ਵੀ ਰਹੁ, ਤੱਸਲੀ ਨਹੀਂ ਹੁੰਦੀ ਜੀਵਨ ਦੀ, ਹੌਂਸਲਾ ਨਹੀਂ ਬੱਝਦਾ ਕਿ ਕਿਥੇ ਕੋਈ ਸੱਤ ਹੈ, ਕਿਥੇ ਕੋਈ ਸੱਚ ਹੈ ? ਸਾਰੇ ਜਗਤ ਵਿਚ ਸੰਦੇਸ਼ ਧਰਮ ਦਾ ਇਸ ਵਾਸਤੇ ਹੀ ਦਿੱਤਾ ਜਾਂਦਾ ਹੈ ਕਿ ਪਹਿਲਾਂ ਇੱਜ਼ਤ ਬੰਦਾ

ਗੁਰੂ ਤੋਂ ਲੈ ਲਏ ਤੇ ਫਿਰ ਬੰਦਾ ਇੱਜ਼ਤ ਸਮਾਜ ਤੋਂ ਲੈ ਲਏ। ਪਰ ਸਮਾਜ ਇੱਜ਼ਤ ਉਦੋਂ ਹੀ ਦੇਵੇਗਾ, ਜਦ ਸਮਾਜ ਤੋਂ ਅਸੀਂ ਇੱਜ਼ਤ ਦੇਣ ਦੀ ਜਾਚ ਸਿੱਖ ਲਵਾਂਗੇ। ਅਸੀਂ ਸਮਾਜ ਦੀ ਇੱਜ਼ਤ ਨਾ ਕਰੀਏ ਤਾਂ ਸਮਾਜ ਸਾਡੀ ਇੱਜ਼ਤ ਕਿਸ ਤਰ੍ਹਾਂ ਕਰੇਗਾ ? ਦੋ ਬੂਟੇ ਨੇ, ਇਕ ਹੈ ਅੰਬ ਦਾ ਬੂਟਾ ਔਰ ਇਕ ਹੈ ਮਹੂਏ ਦਾ ਬੂਟਾ! ਤੁਸੀਂ ਬੜੇ ਸਿਆਣੇ ਹੋ, ਹੁਣ ਤੇ ਹਰ ਤਰ੍ਹਾਂ ਦੀ ਸ਼ਰਾਬ 'ਤੇ ਲਿਖਿਆ ਹੁੰਦਾ ਹੈ ਕਿ ਇਹ ਸ਼ਰਾਬ ਨਹੀਂ ਪੀਣੀ ਚਾਹੀਦੀ, ਸੇਹਤ ਲਈ ਹਾਨੀਕਾਰਕ ਹੈ। ਤਾਂ ਕੋਈ ਹਟਦਾ ਹੈ ? ਤੁਹਾਨੂੰ ਪਤਾ ਹੈ ਸਾਰੀ ਦੁਨੀਆਂ ਦੇ ਅੰਦਰ ਜਦ ਸ਼ਰਾਬੀਆਂ ਦਾ ਤੇ ਸ਼ਰਾਬ ਦੀ ਵਿਕਰੀ ਦਾ ਸਰਵੇ ਕੀਤਾ ਗਿਆ ਤਾਂ ਬਠਿੰਡਾ ਪੰਜਾਬ ਦਾ ਸਾਰੀ ਦੁਨੀਆਂ ਵਿਚ ਪਹਿਲੇ ਨੰਬਰ 'ਤੇ ਆਇਆ, ਕਿ ਜਿਤਨੀ ਸ਼ਰਾਬ ਦੀ ਖਪਤ ਬਠਿੰਡੇ ਵਿਚ ਹੁੰਦੀ ਹੈ ਹੋਰ ਕਿਤੇ ਨਹੀਂ। ਮੈਂ ਕਿਹਾ ਪੰਜਾਬ ਦੀ ਧਰਤੀ, ਪੰਜਾਬ ਦੇ ਗੁਰੂ, ਪੰਜਾਬ ਦੇ ਪੀਰ-ਮੁਰਸ਼ਦ ਇਤਨਾ ਗਿਆਨ ਦਿੰਦੇ ਰਹੇ, ਇਤਨਾ ਇਲਮ ਦਿੰਦੇ ਰਹੇ, ਲੇਕਿਨ ਉਸੇ ਇਲਮ ਵਾਲੀ ਜਗ੍ਹਾ 'ਤੇ ਹੀ ਇਤਨੇ ਵੱਡੇ ਸ਼ਰਾਬੀ ਪੈਦਾ ਹੋ ਗਏ। ਕਿਸ ਤਰ੍ਹਾਂ ? ਕਿਉਂਕਿ ਅਸੀਂ ਗੁਰੂ ਦੇ ਇਲਮ ਨੂੰ ਕੀਰਤਨ ਦੁਆਰਾ ਪੜ੍ਹਦੇ ਤੇ ਰਹੇ, ਸੁਣਦੇ ਤੇ ਰਹੇ, ਪਰ ਉਸ ਇਲਮ ਦੀ ਵਿਚਾਰ ਨਾ ਦੇ ਸਕੇ ਲੋਕਾਂ ਨੂੰ। ਸਾਡੇ ਕੋਲ ਬੜੇ-ਬੜੇ ਪੁਖਤਾ ਬੜੇ-ਬੜੇ ਇੰਨਟੈਕਚੁਅਲ ਲੋਕ ਨੇ ! ਇਹ ਲੋਕ ਅਸੀਂ ਪੈਦਾ ਨਹੀਂ ਕਰ ਸਕੇ, ਜੋ ਸੰਸਾਰ ਦੀ, ਪੰਜਾਬ ਦੀ ਕਾਇਆਂ ਕਲਪ ਕਰ ਸਕਦੇ ਨੇ। ਔਰ ਇਹ ਸਾਰਾ ਗਿਆਨਬੰਦ ਰਹੇ ਨੇ, ਦਿਮਾਗ ਵਿਚ ਬੰਦ ਰਹੇ ਨੇ! ਤਾਂ ਇਹ ਅਰਜ਼ ਕਰ ਰਿਹਾ ਸੀ, ਦੋ ਬੂਟੇ ਨੇ ਅੰਬ ਦਾ ਬੂਟਾ ਤੇ ਮਹੂਏ ਦਾ ਬੂਟਾ। ਅੰਬ ਦੇ ਬੂਟੇ ਤੇ ਲੱਗਦੇ ਨੇ ਫਲ ਤੇ ਸਾਰੀ ਦੁਨੀਆਂ ਉਸ ਦਾ ਰਸ ਲੈਂਦੀ ਹੈ, ਸਾਰੀ ਦੁਨੀਆਂ ਉਸ ਦਾ ਸੁਆਦ ਚੱਖਦੀ ਹੈ। ਗੁਰਬਾਣੀ ਸਾਰਿਆਂ ਨੂੰ ਚੰਗੀ ਥੋੜ੍ਹਾ ਲੱਗਦੀ ਹੈ, ਕੀਰਤਨ ਸਾਰਿਆਂ ਨੂੰ ਚੰਗਾ ਥੋੜ੍ਹਾ ਲਗਦਾ ਹੈ ਔਰ ਕਥਾ ਵੀ ਸਾਰਿਆਂ ਨੂੰ ਚੰਗੀ ਨਹੀਂ ਲੱਗਦੀ। ਇਕ ਹੈ ਮਹੂਏ ਦਾ ਬੂਟਾ ਅਰਥਾਤ ਸ਼ਰਾਬ। ਮਹੂਏ ਦੀ ਸ਼ਰਾਬ ਲੋਕੀਂ ਪੀਂਦੇ ਨੇ। ਜਿਸ ਤਰ੍ਹਾਂ ਹਿੰਦੁਸਤਾਨ ਵਿਚ ਤਾੜੀ ਦੀ ਸ਼ਰਾਬ ਹੁੰਦੀ ਹੈ, ਇਸ ਤਰ੍ਹਾਂ ਮਹੂਏ ਦੀ ਸ਼ਰਾਬ ਹੈ। ਦੋ ਕਿਸਮ ਦੇ ਲੋਕ ਹੋਣਗੇ ਇਕ ਅੰਬ ਖਾਣ ਵਾਲੇ, ਇਕ ਮਹੂਏ ਦੀ ਸ਼ਰਾਬ ਪੀਣ ਵਾਲੇ। ਇਕ ਸ਼ਾਇਰ ਕਹਿੰਦਾ ਹੈ :

*ਆਮ ਫਲੇ ਪਰਿਵਾਰ ਸਿਉ,*

*ਮਊਆ ਪੱਤ ਫਲ ਖੋਏ ।*
*ਰੀ ਸਾਜਣ ਰਸ ਐਸਾ ਪੀਈਏ,*
*ਤਾਂ ਕੀ ਪੱਤ ਕਹਾ ਹੋਏ ।*

ਗੱਲ ਤੇ ਪੱਤ ਦੀ ਹੈ, ਇੱਜ਼ਤ ਦੀ ਹੈ । ਇਹ ਸ਼ਾਇਰ ਦੇ ਬੋਲ ਕਿ ਜਿਹੜਾ ਅੰਬ ਦਾ ਬੂਟਾ ਹੈ ਨਾ, ਜਦੋਂ ਇਸ ਨੂੰ ਬੂਰ ਲੱਗਦਾ ਹੈ ਨਾ, ਤਾਂ ਇਸ ਦੇ ਪੱਤਿਆਂ ਵਿਚ ਇਜ਼ਾਫਾ ਹੋ ਜਾਂਦਾ ਹੈ । ਪੱਤੇ ਵੱਧਦੇ ਨੇ, ਪੱਤੇ ਫਲਦੇ ਨੇ, ਪੱਤੇ ਜ਼ਿਆਦਾ ਹੁੰਦੇ ਨੇ । ਔਰ ਜਿਸ ਅੰਬ ਦੇ ਬੂਟੇ ਨੂੰ ਪੱਤੇ ਵਧੀਕ ਹੋਣਗੇ, ਉਸ ਦੇ ਫਲ ਵੀ ਜ਼ਿਆਦਾ ਹੋਣਗੇ । ਤੇ ਉਹਨੇ ਨਿਰਣਾ ਕੀਤਾ ਹੈ । ਇਕ ਹੈ ਮਹੂਏ ਦਾ ਬੂਟਾ ਤੇ ਜਦ ਮਹੂਏ ਦਾ ਬੂਟਾ ਤਿਆਰ ਹੋਣ ਲੱਗਾ ਹੈ ਸ਼ਰਾਬ ਦੇਣ ਵਾਸਤੇ ਤਾਂ ਉਹ ਆਪਣੇ ਪੱਤਿਆਂ ਨੂੰ ਤੋੜ-ਤੋੜ ਕੇ ਸੁੱਟਣ ਲੱਗਦਾ ਹੈ । ਇਕ ਵੀ ਪੱਤਾ ਮਹੂਏ ਦੀ ਸ਼ਰਾਬ ਬਣਨ ਤੱਕ ਇਸ ਬੂਟੇ ਦੇ ਨਾਲ ਨਹੀਂ ਰਹਿੰਦਾ ਤੇ ਸ਼ਾਇਰ ਨੇ ਦੁਨੀਆਂ ਨੂੰ ਗੱਲ ਸਮਝਾਉਣ ਵਾਸਤੇ ਬੜੀ ਖੂਬਸੂਰਤ ਆਖੀ, ਉਹ ਇਹ ਹੈ ਕਿ ਅੰਬ ਜਿਹੜਾ ਫਲਦਾਇਕ ਹੈ, ਜਦੋਂ ਉਸ ਨੂੰ ਬੂਰ ਪੈ ਜਾਏ ਤਾਂ ਹੌਲੇ-ਹੌਲੇ ਅੰਬੀਆਂ ਤੋਂ ਅੰਬ ਰਸਦਾਇਕ ਹੋਣਾ ਸ਼ੁਰੂ ਹੋਏ ਤਾਂ ਤਿਉਂ-ਤਿਉਂ ਉਹ ਪੱਤਿਆਂ ਨਾਲ ਭਰਪੂਰ ਹੋਈ ਜਾਂਦਾ ਹੈ । ਔਰ ਜਿਹੜਾ ਮਹੂਆ ਹੈ, ਜਿਉਂ-ਜਿਉਂ ਸ਼ਰਾਬ ਦੇ ਨੇੜੇ ਜਾਏ, ਤਿਉਂ-ਤਿਉਂ ਉਹ ਆਪਣੇ ਪੱਤੇ ਤੋੜ ਕੇ ਸੁੱਟੀ ਜਾਂਦਾ ਹੈ । ਸ਼ਾਇਰ ਨੇ ਸਮਝਾਂਦਿਆਂ ਇਹ ਗੱਲ ਆਖੀ ਹੈ ਸੰਸਾਰ ਦੇ ਮੂਰਖਾ ! ਸੰਸਾਰ ਦੇ ਸ਼ਰਾਬੀ ਮੂਰਖਾ ਜਿਹੜੇ ਮਹੂਏ ਦੀ ਤੂੰ ਸ਼ਰਾਬ ਪੀਂਦਾ ਹੈਂ ਉਹ ਤੇ ਆਪਣੇ ਪੱਤਿਆਂ ਨੂੰ ਨਾਲ ਨਹੀਂ ਰਹਿਣ ਦਿੰਦਾ, ਸਾਰੇ ਤੋੜ-ਤੋੜ ਕੇ ਸੁੱਟੀ ਜਾਂਦਾ ਹੈ । ਔਰ ਜਦ ਸ਼ਰਾਬ ਤੇਰੇ ਅੰਦਰ ਗਈ ਤੇ ਤੂੰ ਕਿਸ ਨੂੰ ਬਖਸ਼ੇਂਗਾ। ਤੂੰ ਵੀ ਤਾਂ ਸਾਰਿਆਂ ਨੂੰ ਤੋੜ-ਤੋੜ ਕੇ ਸੁੱਟ ਦੇਵੇਂਗਾ । ਸ਼ਰਾਬੀਆਂ ਦੀ ਹਾਲਤ ਅਸੀਂ ਦੇਖੀ ਹੈ । ਜਿਹੜਾ ਮਹੂਆ ਆਪਣੀ ਇੱਜ਼ਤ ਹੀ ਆਪ ਲਾਹ ਲੈਂਦਾ ਹੈ, ਆਪਣੇ ਪੱਤੇ ਆਪੇ ਹੀ ਤੋੜ ਕੇ ਸੁੱਟ ਦਿੰਦਾ ਹੈ ਤੇ ਜਿਸ ਦੇ ਅੰਦਰ ਉਸ ਮਹੂਏ ਦੀ ਸ਼ਰਾਬ ਚਲੀ ਜਾਏ ਤਾਂ ਉਹ ਆਪਣੀ ਤੇ ਉਸ ਦੀ ਇੱਜ਼ਤ ਰਹਿਣ ਦੇਵੇਗਾ ? ਬਿਲਕੁਲ ਨਹੀਂ ਰਹਿਣ ਦੇਵੇਗਾ। ਕਿਸੇ ਦਾ ਨਾਲੀ ਵਿਚ ਮੂੰਹ ਡਿੱਗਿਆ ਹੋਵੇਗਾ । ਮੈਂ ਦੇਖਿਆ ਇਹ ਹੈ ਸ਼ਰਾਬੀਆਂ ਦੀ ਹਾਲਤ, ਵਿਆਹਾਂ-ਸ਼ਾਦੀਆਂ 'ਤੇ ਜਦੋਂ ਪੀ ਕੇ ਧੁੱਤ ਹੋ ਕੇ ਡਿੱਗ ਪੈਂਦੇ ਨੇ ਤੇ ਉਹਨਾਂ ਦੇ ਮੂੰਹ 'ਤੇ ਕੁੱਤੇ ਛਿੜਕਾਉ ਕਰ ਜਾਂਦੇ ਨੇ ਪਿਸ਼ਾਬ ਨਾਲ।

ਇਸ ਤਰ੍ਹਾਂ ਦੀ ਹਾਲਤ ਵੀ ਮੈਂ ਆਪਣੀਆਂ ਅੱਖਾਂ ਨਾਲ ਵੇਖੀ ਹੈ। ਇਤਨੀ ਬੇਪਤੀ ! ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਇਹ ਇੱਜ਼ਤ ਹੈ ! ਤਾਂ ਜਿਹੜਾ ਅੰਬ ਦਾ ਬੂਟਾ, ਜਿਸ ਨੂੰ ਅੰਬ ਲੱਗਦਾ ਹੈ, ਜਿਹੜਾ ਉਸ ਨੂੰ ਖਾ ਲਏ, ਉਸ ਨੂੰ ਇਕ ਰਸ ਆਉਂਦਾ ਹੈ। ਮਹਾਰਾਜ ਆਖਣ ਲੱਗੇ, ਐ ਬੰਦੇ! ਮੈਂ ਤੈਨੂੰ ਸਮਝਾਉਣਾ ਚਾਹੁੰਦਾ ਹਾਂ ਕਿ ਤੂੰ ਅੰਬ ਨੂੰ ਖਾਹ। ਤੂੰ ਬਾਣੀ ਨੂੰ ਸੁਣ, ਬਾਣੀ ਨੂੰ ਬੋਲ ਕੇ ਜਪ, ਬਾਣੀ ਵਾਲੇ ਪਾਸੇ ਕਦਮ ਵਧਾ। ਜਿਸ ਤਰ੍ਹਾਂ ਅੰਬ ਰਸਦਾਇਕ ਹੈ, ਤੇਰਾ ਜੀਵਨ ਵੀ ਇਸ ਤਰ੍ਹਾਂ ਰਸਦਾਇਕ ਹੋ ਜਾਏਗਾ। ਜਿਸ ਤਰ੍ਹਾਂ ਅੰਬ ਆਪਣੇ ਪੱਤਿਆਂ ਦੇ ਨਾਲ ਆਪਣੀ ਇੱਜ਼ਤ ਰੱਖਦਾ ਹੈ, ਉਸੇ ਤਰ੍ਹਾਂ ਤੂੰ ਵੀ ਆਪਣੀ ਇਜ਼ਤ ਰੱਖ ਲਏਗਾ ਤੇ ਦੂਜਿਆਂ ਦੀ ਵੀ ਇੱਜ਼ਤ ਰੱਖਣ ਦੀ ਜਾਚ ਸਿੱਖ ਲਏਂਗਾ। ਜੇ ਤੂੰ ਗੁਰਦੁਆਰੇ ਵਿਚ ਆ ਜਾਏਂ, ਗੁਰੂ ਦੀ ਗੱਲ ਸੁਣ ਲਵੇਂ, ਫਿਰ ਇੱਜ਼ਤ ਕਰੇਂਗਾ ਦੂਜਿਆਂ ਦੀ ਤੇ ਆਪਣਿਆਂ ਦੀ ਵੀ ਵਧਾਏਂਗਾ! ਗੁਰੂ ਦੀ ਇੱਜ਼ਤ ਵਿਚ ਹੀ ਜੀਵੇਂਗਾ। ਅਗਰ ਇਸ ਤਰ੍ਹਾਂ ਦਾ ਜੀਵਨ ਹੋ ਗਿਆ, ਫਿਰ ਤੇ ਗੁਰੂ ਸਾਡੀ ਪੱਤ ਰੱਖ ਲਏਗਾ, ਢਕ ਲਏਂਗਾ। ਸਾਡੇ ਪਰਦੇ ਵੀ ਢਕ ਲਏਗਾ ਤੇ ਸਾਡੇ ਕੀਤੇ ਹੋਏ ਗੁਨਾਹ ਵੀ ਮਾਫ ਕਰ ਲਏਗਾ। ਅਗਰ ਇਸ ਤਰ੍ਹਾਂ ਦੀ ਸਾਡੇ ਕੋਲ ਵਿਚਾਰਧਾਰਾ ਆ ਗਈ। ਔਰ ਅਗਰ ਐਸੀ ਵਿਚਾਰ ਨਾ ਆਈ ਤੇ ਬੇਪੱਤ ਸੰਸਾਰ ਵਿਚ ਹੋਵਾਂਗੇ ਤੇ ਨਿਰੰਕਾਰ ਦੇ ਦਰਬਾਰ ਵਿਚ ਵੀ ਬੇਪੱਤ ਹੋਵਾਂਗੇ! ਕਬੀਰ ਸਾਹਿਬ ਆਖਦੇ ਹਨ ਕਿ ਮੈਨੂੰ ਬੜਾ ਆਨੰਦ ਆਉਂਦਾ ਹੈ ਜਦੋਂ ਕੋਈ ਮੇਰੀ ਨਿੰਦਾ ਕਰਦਾ ਹੈ:

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥*
*ਨਿੰਦਾ ਜਨ ਕਉ ਖਰੀ ਪਿਆਰੀ ॥*
*ਨਿੰਦਾ ਬਾਪੁ ਨਿੰਦਾ ਮਹਤਾਰੀ ॥ (ਪੰਨਾ ੩੩੯)*

ਸਾਨੂੰ ਕਦੀ ਆਨੰਦ ਆਇਆ ? ਆਪਣੇ ਅੰਦਰ ਝਾਤੀ ਮਾਰੀਏ, ਬਾਣੀ ਸੁਣਿਆ ਕਰੀਏ, ਵਿਚਾਰਿਆ ਕਰੀਏ, ਆਪਣੇ ਉੱਤੇ ਢੁਕਾਇਆ ਕਰੀਏ। ਦੇਖਿਆ ਕਰੀਏ, ਸਾਨੂੰ ਕਦੀ ਆਨੰਦ ਆਇਆ, ਜਦੋਂ ਸਾਡੀ ਕੋਈ ਨਿੰਦਾ ਕਰਦਾ ਹੈ। ਗੱਲ ਤੇ ਸੱਚੀ ਵੀ ਹੋਏ ਤੇ ਚਾਰ ਬੰਦਿਆਂ ਵਿਚ ਆਖੀ ਵੀ ਜਾਏ ਤੇ ਮੇਰੇ ਵਰਗਾ ਮੂਰਖ ਸਭ ਤੋਂ ਪਹਿਲਾਂ ਕਹੇਗਾ, ਚੱਲ ਪਾਸੇ ਚੱਲ, ਤੇਰੇ ਨਾਲ ਗੱਲ ਕਰਨੀ ਹੈ। ਕਹੇਗਾ ਬੇਵਕੂਫਾ ਦੁਨੀਆਂ ਵਿਚ ਬੇਇੱਜ਼ਤੀ ਕਰੀ ਜਾਨਾ ਹੈਂ, ਅੰਦਰ ਵੜ ਕੇ ਨਹੀਂ ਕਰ ਸਕਦਾ ? ਲੇਕਿਨ ਕਬੀਰ

ਸ਼ਰੇਆਮ ਸਾਰੀ ਦੁਨੀਆਂ ਵਿਚ ਆਖਦੇ ਨੇ। ਕੀ ? ਕਿ ਜਦੋਂ ਕੋਈ ਮੇਰੀ ਨਿੰਦਾ ਕਰਦਾ ਹੈ, ਮੇਰੀ ਬੇਇੱਜ਼ਤੀ ਕਰਦਾ ਹੈ ਤਾਂ ਉਹ ਮੈਨੂੰ ਆਪਣਾ ਦੁਸ਼ਮਣ ਨਹੀਂ ਲੱਗਦਾ! ਮੈਨੂੰ ਤੇ ਇੰਞ ਲੱਗਦਾ ਹੈ ਕਿ ਮੇਰਾ ਨਿੰਦਕ ਮੇਰੀ ਮਾਂ ਹੈ। ਮੇਰਾ ਨਿੰਦਕ ਮੇਰਾ ਬਾਪ ਹੈ। ਜਿਵੇਂ ਮਾਂ ਤੇ ਬਾਪ ਬੱਚੇ ਨੂੰ ਹੋੜ-ਹੋੜ ਕੇ, ਰੋਕ-ਰੋਕ ਕੇ, ਟੋਕ-ਟੋਕ ਕੇ, ਉਹਦੇ ਜੀਵਨ ਨੂੰ ਸ਼ਿੰਗਾਰਦੇ ਨੇ, Diamond-cut ਦੇ ਕੇ ਉਹਦੇ ਵਿਚ ਲਿਸ਼ਕ ਪੈਦਾ ਕਰਦੇ ਨੇ। ਇਸ ਤਰ੍ਹਾਂ ਇਹ ਸੰਸਾਰ ਦੇ ਬੰਦੇ ਨਿੰਦਾ-ਨਿੰਦਾ ਕਰ ਕਰਕੇ ਮੇਰੇ ਔਗੁਣ ਧੋ ਸੁੱਟਦੇ ਨੇ। ਇਸ ਲਈ ਮੈਂ ਸਮਝ-ਸਮਝ ਕੇ ਚਲਦਾ ਹਾਂ, ਸੋਚ-ਸੋਚ ਕੇ ਚਲਦਾ ਹਾਂ ਕਿ ਬੜਾ ਹੀ ਸੰਸਾਰ ਖਿਲਾਫ ਹੋਇਆ ਪਿਆ ਹੈ, ਸੋ ਕਦਮ ਸੋਚ-ਸੋਚ ਕੇ ਰੱਖੀਦਾ ਹੈ। ਇਹ ਤੇ ਮੇਰੇ ਮਾਂ-ਬਾਪ ਨੇ! ਕਾਸ਼! ਸਾਡੇ ਨਿੰਦਕ ਵੀ ਸਾਨੂੰ ਆਪਣੇ ਮਾਂ-ਬਾਪ ਦਿਖਾਈ ਦੇ ਜਾਣ ! ਪਰ ਹਾਲੇ ਸਾਡੀ ਇਹ ਅਵਸਥਾ ਨਹੀਂ ਆਈ, ਹਾਲੇ ਸਾਡੇ ਵਿਚ ਇਹ ਬਾਤ ਪੈਦਾ ਨਹੀਂ ਹੋਈ। ਇਸੇ ਲਈ ਸਿਆਣੇ ਆਖਦੇ ਨੇ, ਪੰਜਾਬ ਦੀ ਧਰਤੀ 'ਤੇ ਬੇਵਕੂਫ ਮਿੱਤਰ ਨਾਲੋਂ ਸਿਆਣਾ ਦੁਸ਼ਮਣ ਬਹੁਤ ਵਧੀਆ ਹੈ।

ਸੰਸਾਰ ਦੀ ਇੱਜ਼ਤ ਤੇ ਬੇਇੱਜ਼ਤੀ ਦਾ ਇਹ ਸਿਲਸਿਲਾ ਮੁੱਦਤ ਤੋਂ ਚਲਦਾ ਆ ਰਿਹਾ ਹੈ। ਜਦੋਂ ਤੋਂ ਇਹ ਸੰਸਾਰ ਬਣਿਆ। ਇਕ ਜਿਥੋਂ ਇਹ ਵਿਚਾਰ ਦੀ ਪ੍ਰਾਰੰਭਤਾ ਹੋਈ ਕਿ ਬੰਦਾ ਦੁੱਖ ਨਹੀਂ ਚਾਹੁੰਦਾ, ਬੰਦਾ ਕਸ਼ਟ ਨਹੀਂ ਚਾਹੁੰਦਾ, ਬੰਦਾ ਰੋਗ ਨਹੀਂ ਚਾਹੁੰਦਾ, ਬੰਦਾ ਬਿਮਾਰੀਆਂ ਨਹੀਂ ਚਾਹੁੰਦਾ, ਬੰਦਾ ਬੇਇੱਜ਼ਤੀ ਵੀ ਨਹੀਂ ਚਾਹੁੰਦਾ। ਔਰ ਇਹ ਚੀਜ਼ਾਂ ਜਾਣਗੀਆਂ ਕਿਥੇ ? ਕਿਸ ਨੂੰ ਮਿਲਣਗੀਆਂ ?

ਕੈਨੇਡਾ ਦੇ ਅੰਦਰ ਇਕ ਪਰਿਵਾਰ ਮੈਨੂੰ ਆਖਣ ਲੱਗਾ, ਗਿਆਨੀ ਜੀ ! ਘਰ ਵਿਚ ਬੜਾ ਭਾਰੀ ਰੋਗ ਹੈ। ਸਾਡੀ ਲੜਕੀ ਬੜਾ ਕਸ਼ਟ ਭੋਗ ਰਹੀ ਹੈ, ਬੜਾ ਦੁੱਖ ਭੋਗ ਰਹੀ ਹੈ ਤੇ ਅਸੀਂ ਤੁਹਾਡੇ ਕੋਲੋਂ ਅਰਦਾਸ ਕਰਵਾਉਣੀ ਹੈ। ਮੈਂ ਆਖਿਆ ਕਿ ਗੁਰੂ ਕਾ ਗ੍ਰੰਥੀ ਸਿੰਘ ਅਰਦਾਸ ਕਰੇਗਾ। ਦਾਸ ਦੀ ਤੇ ਡਿਊਟੀ ਕੇਵਲ ਕਥਾ ਦੀ ਹੈ। ਆਖਣ ਲੱਗੇ, ਨਹੀਂ, ਸਾਨੂੰ, ਕਿਸੇ ਸਿਆਣੇ ਨੇ ਦੱਸਿਆ ਹੈ ਕਿ ਸਾਡੀਆਂ ਅਰਦਾਸਾਂ ਕਿਸ ਤਰ੍ਹਾਂ ਦੀਆਂ ਹੁੰਦੀਆਂ ਨੇ ! ਸਾਨੂੰ ਕਿਸੇ ਸਿਆਣੇ ਨੇ ਆਖਿਆ ਹੈ ਕਿ ਤੁਸੀਂ ਹਲਵਾ ਬਣਾਉ, ਕੜਾਹ-ਪ੍ਰਸ਼ਾਦਿ ਵੀ ਨਾ ਆਖਿਆ। ਔਰ ਤੁਸੀਂ ਅਰਦਾਸ ਕਿਸੇ ਵਧੀਆ ਪੁਰਸ਼ ਕੋਲੋਂ ਕਰਵਾਉ ! ਔਰ ਵਧੀਆ ਪੁਰਸ਼ ਕੌਣ ਹੈ ? ਉਹਨਾਂ

ਦੀ ਨਜ਼ਰ ਵਿਚ ਮੈਂ ਭਾਸ ਗਿਆ ਉਹਨਾਂ ਲਈ ! ਮੈਂ ਕਿਹਾ—ਮੈਂ ਅਰਦਾਸ ਤੇ ਨਹੀਂ ਕਰ ਸਕਦਾ ਪਰ ਮੈਂ ਉਥੇ ਆਵਾਂਗਾ ਜ਼ਰੂਰ ! ਜਦ ਮੈਂ ਪਹੁੰਚਿਆ ਤਾਂ ਉਹਨਾਂ ਨੇ ਵਾਕਈ ਹਲਵਾ ਬਣਾਇਆ ਹੋਇਆ ਸੀ। ਸਿਆਣੇ ਨੇ ਦੱਸਿਆ। ਮੈਂ ਕਿਹਾ, ਬੀਬੀ ! ਐਹ ਤੇਰਾ ਬਨਿਆ ਹੋਇਆ ਹਲਵਾ ਸੰਗਤ ਵਿਚ ਨਹੀਂ ਵਰਤਾਇਆ ਜਾ ਸਕਦਾ ਹੈ, ਕਿਉਂਕਿ ਇਥੇ ਕੜਾਹ-ਪ੍ਰਸ਼ਾਦਿ ਦੀ ਸੰਸਕਾਰ ਦੀ ਬਿਰਤੀ ਚਲੀ ਆ ਰਹੀ ਹੈ, ਉਹਦੇ ਮੁਤਾਬਿਕ ਹੋ ਸਕਦਾ ਹੈ। ਆਖਣ ਲੱਗੀ, ਗਿਆਨੀ ਜੀ, ਹੁਣ ਤੇ ਬੜਾ ਮੁਸ਼ਕਿਲ ਹੋ ਜਾਣਾ ਹੈ। ਮੈਂ ਕਿਹਾ ਉਹ ਕਿਉਂ ? ਸਾਡੇ ਕੋਲ ਭਾਈ ਸਾਹਿਬ ਨੇ ਹੁਣੇ ਬਣਾ ਲੈਂਦੇ ਨੇ ! ਆਖਣ ਲੱਗੀ, ਰਸਦ ਤੇ ਮੈਂ ਦੇ ਸਕਦੀ ਹਾਂ, ਰਸਦ ਦੇਣ ਵਿਚ ਕੋਈ ਮੈਨੂੰ ਰੋਕ-ਟੋਕ ਨਹੀਂ, ਪਰ ਗਿਆਨੀ ਜੀ ਤੁਸੀਂ ਗੱਲ ਸਮਝੋ। ਗੱਲ ਇਹ ਕਿ ਜਦ ਮੈਂ ਹਲਵਾ ਬਣਾਇਆ ਤੇ ਸਵੇਰੇ ਪੰਡਿਤ ਜੀ ਆਏ ਸਨ, ਪੰਡਿਤ ਜੀ ਭੋਗ ਲਾ ਕੇ ਗਏ ਨੇ, ਪੰਡਤ ਜੀ ਚਲੇ ਗਏ ਨੇ ਦੂਰ ਤੇ ਹੁਣ ਦੁਬਾਰਾ ਉਹ ਭੋਗ ਨਹੀਂ ਲਾ ਸਕਦੇ ! ਇਹ ਸਿੱਖ ਪਰਿਵਾਰ ਦੀ ਕਹਾਣੀ ਹੈ। ਮੈਂ ਕਿਹਾ ਫਿਰ ਪੰਡਿਤ ਨੇ ਕੁਝ ਹੋਰ ਵੀ ਆਖਿਆ ਹੋਣਾ ਹੈ ਮਾਈ ! ਆਖਣ ਲੱਗੀ, ਪੰਡਿਤ ਨੇ ਇਹ ਆਖਿਆ ਸੀ ਕਿ ਮੇਰੇ ਕੋਲੋਂ ਵੀ ਭੋਗ ਲਵਾਉ ਤੇ ਗੁਰੂ ਕੋਲੋਂ ਵੀ ਪਰਵਾਨ ਚੜ੍ਹਾਉ ਤੇ ਫਿਰ ਸਾਰੀ ਸੰਗਤ ਵਿਚ ਵੰਡ ਦਿਉ, ਇਹ ਤੁਹਾਡਾ ਜਿਹੜਾ ਕਸ਼ਟ ਹੈ, ਇਸ ਤਰ੍ਹਾਂ ਕਰਨ ਨਾਲ ਸਾਰਿਆਂ ਵਿਚ ਵੰਡਿਆ ਜਾਏਗਾ। ਮੈਂ ਕਿਹਾ ਕਿ ਤੁਸੀਂ ਸਰਬਤ ਦੇ ਭਲੇ ਦੀ ਅਰਦਾਸ ਕਰਨੀ ਹੈ ਕਿ ਸਰਬਤ ਨੂੰ ਰੋਗੀ ਬਣਾਉਣਾ ਹੈ, ਇਹ ਦੱਸੋ ? ਮੈਂ ਕਿਹਾ ਖਬਰਦਾਰ ਬਿਲਕੁਲ ਐਸਾ ਨਹੀਂ ਹੋਏਗਾ। ਭਾਈ ਸਾਹਿਬ ਨੂੰ ਮੈਂ ਕਿਹਾ—'ਚਲੋ ਚਲੀਏ ਵਾਪਿਸ। ਖਹਿੜੇ ਪੈ ਗਏ, ਕਹਿੰਦੇ ਇੰਝ ਜਾਣ ਨਹੀਂ ਦੇਣਾ। ਮੈਂ ਕਿਹਾ ਰੋਜ਼ ਕਥਾ ਸੁਣਦੇ ਹੋ, ਬਾਣੀ ਪੜ੍ਹਦੇ ਹੋ, ਜਪ ਕਰਦੇ ਹੋ ਤੇ ਨਿਤਨੇਮ ਵੀ ਕਰਦੇ ਹੋਵੋਗੇ ਸ਼ਾਇਦ। ਪਰ ਚੱਕਰ ਕਿਹੜੇ ਵਿਚ ਤੁਸੀਂ ਪਏ ਹੋਏ ਹੋ, ਕਿਹੜੇ ਚੱਕਰ ਵਿਚ ਫਸ ਗਏ ਹੋ ਤੁਸੀਂ ? ਇਨ੍ਹਾਂ ਚੱਕਰਾਂ 'ਚੋਂ ਤੁਹਾਨੂੰ ਗੁਰੂ ਨੇ ਸਾਰੇ ਜੀਵਨ ਦਾ ਜ਼ੋਰ ਲਾ ਕੇ ਕੱਢਿਆ ਤੇ ਤੁਸੀਂ ਉਹਨਾਂ ਚੱਕਰਾਂ ਵਿਚ ਹੀ ਫੱਸੇ ਹੋਏ ਹੋ ? ਇਹ ਤਾਂ ਗੁਰੂ ਬਖਸ਼ਿਸ਼ ਕਰ ਦੇਵੇ ਤਾਂ ਸਾਰਾ ਕੁਝ ਹੋ ਜਾਂਦਾ ਹੈ ! ਮੇਰੀ ਮੁਰਾਦ ਇਹ ਨਹੀਂ ਬਲਕਿ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹਨਾਂ ਚੱਕਰਾਂ ਵਿਚ ਫਸਿਆ ਹੋਇਆ ਹੈ, ਉਸ ਨੂੰ ਅਸੀਂ ਗਿਆਨ ਨਹੀਂ ਦੇਣਾ। ਗੁਰੂ ਦਾ ਗਿਆਨ

ਸਾਡੇ ਲਈ ਕੇਵਲ ਨਹੀਂ, ਬਲਕਿ ਸਾਰੇ ਸੰਸਾਰ ਲਈ ਹੈ। ਸਾਰਾ ਸੰਸਾਰ ਗੁਰੂ ਤੋਂ ਗਿਆਨ ਲੈ ਕੇ ਆਪਣੀ ਪੱਤ ਰੱਖ ਸਕਦਾ ਹੈ, ਢੱਕ ਸਕਦਾ ਹੈ ਤੇ ਸਾਰੀ ਦੁਨੀਆਂ ਦੇ ਦੁੱਖ ਕਲੇਸ਼ਾਂ ਤੋਂ ਛੁਟਕਾਰਾ ਪਾ ਸਕਦਾ ਹੈ। ਕਿਉਂ? ਕਿਉਂਕਿ ਜਿਸ ਨੇ ਗੁਰੂ ਦਾ ਨਾਮ ਜਪ ਲਿਆ, ਉਸ ਦੇ ਮਾਨਸਿਕ ਰੋਗ ਤੇ ਸਰੀਰਿਕ ਰੋਗ ਵੀ ਖਤਮ ਹੋ ਜਾਂਦੇ ਨੇ! ਐਸਾ ਜੇ ਕਿਸੇ ਨੂੰ ਵਿਸ਼ਵਾਸ ਆ ਜਾਏ। ਐਵੇਂ ਅਸੀਂ ਬਾਣੀ ਨਹੀਂ ਪੜ੍ਹਦੇ, ਸਾਰੇ ਜਪੋ! ਕਿਹੜੀ ਬਾਣੀ? ਕਿ ਐ ਸੰਸਾਰ ਦੇ ਲੋਕੋ! ਹਰੀ ਦੇ ਨਾਮ ਨੂੰ ਜਪਣ ਨਾਲ ਚਿੰਤਾ, ਫਿਕਰ, ਗਮ, ਰੋਗ, ਸਾਰੇ ਹੀ ਭੱਜ ਜਾਂਦੇ ਨੇ!

*ਸਰਬ ਰੋਗ ਕਾ ਅਉਖਦੁ ਨਾਮੁ ॥* *(ਪੰਨਾ ੨੭੪)*

ਅਉਖਦ ਕਹਿੰਦੇ ਨੇ ਦਵਾਈ ਨੂੰ, ਔਸ਼ਧੀ ਨੂੰ ਤੇ ਗੁਰੂ ਕੋਲੋਂ ਜੇ ਅਸੀਂ ਔਸ਼ਧੀ ਲੈ ਲਈਏ ਤੇ ਪਰਹੇਜ਼ ਨਾ ਕਰੀਏ ਤਾਂ ਇਲਾਜ ਸਹੀ ਨਹੀਂ ਹੋਏਗਾ। ਮੇਰੇ ਵਰਗੇ ਕਿਸੇ ਬੰਦੇ ਨੂੰ ਜੇ ਸ਼ੂਗਰ ਹੋ ਜਾਏ ਤੇ ਡਾਕਟਰ ਆਖੇ ਪੂੜੀ ਖਾ ਲੈ, ਪਰ ਖੰਡ ਨਹੀਂ ਖਾਣੀ। ਪਰ ਖੰਡ ਰੋਜ਼ ਖਾਈ ਜਾਏ ਤੇ ਨਹੀਂ ਕੰਟਰੋਲ ਹੋਏਗੀ ਸ਼ੂਗਰ। ਕਿਸੇ ਦਾ ਕੁਸਟੋਲ ਵਧ ਗਿਆ ਹੈ ਤੇ ਵਧੇ ਹੋਏ ਕੁਸਟੋਲ ਵਾਲੇ ਨੂੰ ਆਖੀਏ ਕਿ ਤੂੰ ਮੱਖਣ ਨਹੀਂ ਖਾਣਾ, ਪਰੌਂਠੀ ਨਹੀਂ ਖਾਣੀ। ਔਰ ਅਸੀਂ ਰੱਜ-ਰੱਜ ਕੇ ਖਾਈ ਜਾਈਏ ਕਿ ਸਵਾਦੀ ਬੜੇ ਲੱਗਦੇ ਨੇ, ਛੱਡ ਨਹੀਂ ਸਕਦੇ। ਫਿਰ ਤਾਂ ਹਾਰਟਅਟੈਕ ਹੋਇਆ ਹੀ ਹੋਇਆ। ਦਸਮ ਪਾਤਿਸ਼ਾਹ ਨੇ ਇਸ ਜੀਵਨ ਨੂੰ ਸੰਜਮ ਵਿਚ ਰੱਖਣ ਵਾਸਤੇ ਇਹ ਬਚਨ ਆਖੇ:

*ਅਲਪ ਅਹਾਰ ਸੁਲਪ ਸੀ ਨਿੰਦ੍ਰਾ*

ਅਹਾਰ ਵੀ ਤੁਹਾਡਾ ਅਲਪ ਹੋਵੇ, ਥੋੜਾ ਹੋਵੇ। ਜਿਤਨਾ-ਕੁ ਚਾਹੀਦਾ ਹੈ, ਜਿਤਨੀ-ਕੁ ਜ਼ਰੂਰਤ ਹੋਵੇ। ਔਰ ਸਿਆਣੇ ਬੰਦੇ ਕਹਿੰਦੇ ਨੇ ਕਿ ਜੇ ਬੰਦਾ ਸਿੱਧਾ ਖਲੋ ਕੇ ਆਪਣੇ ਪੈਰਾਂ ਨੂੰ ਆਪ ਦੇਖ ਸਕੇ ਤਾਂ ਉਸ ਦਾ ਸਰੀਰ ਤੰਦਰੁਸਤ ਹੈ। ਔਰ ਜਿਹੜਾ ਖਲੋ ਕੇ ਸਿੱਧਾ ਆਪਣੇ ਪੈਰਾਂ ਨੂੰ ਨਾ ਦੇਖ ਸਕਦਾ ਹੋਵੇ; ਉਸ ਦਾ ਫਿਰ ਅਹਾਰ ਅਲਪ ਨਹੀਂ ਹੋਏਗਾ, ਵਧੀਕ ਹੋਏਗਾ। ਉਹਦੇ ਵਾਸਤੇ ਇਹ ਪੰਕਤੀਆਂ ਢੁਕ ਜਾਣਗੀਆਂ:

*ਦੀਨੁ ਬਿਸਾਰਿਓ ਰੇ ਦਿਵਾਨੇ,*
*ਦੀਨੁ ਬਿਸਾਰਿਓ ਰੇ ॥*
*ਪੇਟੁ ਭਰਿਓ ਪਸੂਆ ਜਿਉ ਸੋਇਓ,*
*ਮਨੁਖੁ ਜਨਮੁ ਹੈ ਹਾਰਿਓ ॥* *(ਪੰਨਾ ੧੧੦੫)*

ਤੂੰ ਪੇਟ ਭਰ ਕੇ ਇੰਝ ਸੁੱਤਾ ਹੈਂ ਜਿਵੇਂ ਜਾਨਵਰ ਸੌਂ ਜਾਂਦਾ ਹੈ। ਮੱਝਾਂ-ਡੰਗਰ ਪੇਟ ਭਰ ਕੇ ਸੌਂ ਜਾਂਦੇ ਨੇ ! ਨਾ ਸਰੀਰਕ ਮਸ਼ੀਨਰੀ ਦਾ ਖਿਆਲ, ਭਈ ਇਸ ਨੂੰ ਕਾਇਮ ਰੱਖਣ ਵਾਸਤੇ ਜਿਤਨੀ-ਕੁ ਜ਼ਰੂਰਤ ਹੈ, ਉਤਨਾ ਕੁ ਚਾਹੀਦਾ ਹੈ ਬੱਸ ! ਫਿਰ ਤੇ ਬੰਦਾ ਜਿਹੜਾ ਸਰੀਰਕ ਤੌਰ 'ਤੇ ਤੰਦਰੁਸਤ ਹੈ ਉਹ ਦੋ-ਚਾਰ ਘੰਟੇ ਬੈਠ ਵੀ ਸਕੇਗਾ, ਜਪੁ ਵੀ ਕਰ ਸਕੇਗਾ ਤੇ ਸਮਾਧੀ ਸਥਿਤ ਵੀ ਹੋ ਸਕੇਗਾ। ਔਰ ਜੇ ਸਰੀਰ ਹੀ ਰੋਗੀ ਹੈ ਤਾਂ ਉਸ ਵਾਸਤੇ ਜਪੁ ਕਰਨਾ ਵੀ ਮੁਸ਼ਕਿਲ ਹੋ ਜਾਏਗਾ। ਸੋ ਸਾਰੀਆਂ ਬਿਮਾਰੀਆਂ ਦਾ ਘਰ ਬਣ ਜਾਏਗਾ ਵਿਅਕਤੀ ! ਤੋ ਮਹਾਰਾਜ ਨੇ ਜੀਵਨ ਦੀ ਪੱਤ, ਜੀਵਨ ਦੀ ਇੱਜ਼ਤ ਵਧਾਉਣ ਵਾਸਤੇ ਬੰਦੇ ਨੂੰ ਕਾਫੀ ਨੁਕਤੇ ਦਿਤੇ ਕਿ ਅਸਲ ਇੱਜ਼ਤ ਗੁਰੂ ਦੇ ਨਾਮ ਵਿਚ ਹੈ, ਸੰਸਾਰਿਕ ਯੁਟਿਲਟੀ, ਫੈਸਿਲਟੀ ਤੋਂ ਬਚਣ ਦੀ ਕੁਝ-ਕੁ ਜ਼ਰੂਰਤ ਹੈ। ਬੰਦਾ ਸੁਖ ਆਰਾਮ ਦੇ ਅੰਦਰ ਹੀ ਇਤਨਾ ਨਾ ਖੋਹ ਜਾਏ ਕਿ ਜੀਵਨ ਹੀ ਹੁਣ ਰੋਗੀ ਹੋ ਜਾਏ ਕਿ ਮੈਂ ਚੱਲ ਨਹੀਂ ਸਕਦਾ, ਤੁਰ ਨਹੀਂ ਸਕਦਾ ਤੇ ਜਿਹੜਾ ਆਪਣੇ ਰੋਗਾਂ ਦਾ ਖਿਆਲ ਆਪ ਰੱਖ ਲਏ ਤਾਂ ਉਸ ਦੀਆਂ ਮਾਨਸਿਕ ਪਰੇਸ਼ਾਨੀਆਂ ਵੀ ਦੂਰ ਹੋ ਜਾਂਦੀਆਂ ਨੇ ! ਜਿਹੜਾ ਜੀਵਨ ਨੂੰ ਸੰਜਮ ਵਿਚ ਚਲਾ ਲਏ, ਘੱਟ ਲੋੜਾਂ 'ਤੇ ਗੁਜ਼ਾਰਾ ਕਰ ਲਏ ਤਾਂ ਐਸਾ ਵਿਅਕਤੀ ਪ੍ਰਮਾਤਮਾ ਨੂੰ ਪਰਵਾਨ ਹੋ ਜਾਂਦਾ ਹੈ। ਔਰ ਉਸ ਦੀ ਪਰਲੋਕ ਵਿਚ ਵੀ ਇੱਜ਼ਤ ਰਹਿੰਦੀ ਹੈ। ਜੇ ਗੁਰੂ ਦਾ ਨਾਮ ਉਸ ਦੇ ਹਿਰਦੇ ਵਿਚ ਟਿਕ ਜਾਏ।

ਮੈਂ ਇਹ ਕਹਿ ਰਿਹਾ ਸੀ ਕਿ ਜਦੋਂ ਤੱਕ ਸੰਜਮ ਨਹੀਂ ਹੈ, ਉਦੋਂ ਤੱਕ ਜੁਗਤਿ ਨਹੀਂ ਹੈ। ਸੰਜਮ ਹੀ ਜੁਗਤਿ ਹੈ, ਸੰਜਮੀ ਜੀਵਨ ਹੀ ਜੁਗਤਿ ਹੈ। ਥੋੜ੍ਹਾ ਖਾਉ, ਥੋੜ੍ਹਾ ਸੌਂਵੋਂ, ਥੋੜ੍ਹਾ ਫਿਰੋ, ਥੋੜ੍ਹਾ ਬੋਲੋ, ਥੋੜ੍ਹਾ ਸੁਣੋ ਤੇ ਥੋੜ੍ਹੀਆਂ ਹੀ ਲੋੜਾਂ ਬਣਾਉ ਆਪਣੇ ਜੀਵਨ ਦੀਆਂ। ਔਰ ਜਦੋਂ ਥੋੜ੍ਹਾ-ਥੋੜ੍ਹਾ ਕਰਕੇ ਗੁਜ਼ਾਰਾ ਕਰਨਾ ਸਿੱਖ ਲਿਆ, ਉਦੋਂ ਬਹੁਤਾ ਨਾਮ ਸਾਡੇ ਹਿਰਦੇ ਵਿਚ ਵਸ ਜਾਏਗਾ। ਜ਼ਿੰਦਗੀ ਦੀਆਂ ਲੋੜਾਂ ਨਾਲ ਜਦ ਕਟੋਰਾ ਬਹੁਤ ਭਰ ਲਿਆ, ਫਿਰ ਉਥੇ ਨਾਮ ਨੂੰ ਸਮਾਉਣ ਵਾਸਤੇ ਕੋਈ ਜਗ੍ਹਾ ਨਹੀਂ ਮਿਲੇਗੀ ਕਿਉਂਕਿ ਜ਼ਿੰਦਗੀ ਤੇ ਲੋੜਾਂ ਨਾਲ ਹੀ ਭਰ ਲਈ। ਇਸ ਲਈ ਜ਼ਿੰਦਗੀ ਦੇ ਕਟੋਰੇ ਨੂੰ ਖਾਲੀ ਕਰਾਂਗੇ, ਉਹਦੇ ਵਿਚ ਨਾਮ ਜਾਏਗਾ, ਬਾਣੀ ਜਾਏਗੀ, ਸਿਮਰਨ ਜਾਏਗਾ, ਜਪੁ ਜਾਏਗਾ ਤਾਂ ਜਾ ਕੇ ਗੱਲ ਬਣੇਗੀ !

ਭਾਈ ਸਾਹਿਬ ਭਾਈ ਗੁਰਦਾਸ ਨੇ ਜਿਹੜਾ ਬਚਨ ਆਖਿਆ ਹੈ :

*ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,*
*ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ ।*
*ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,*
*ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ।*
*ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੇ,*
*ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ ।*
*ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,*
*ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ ॥੪੩੯॥*

*(ਕਬਿੱਤ ਸਵੱਯੇ)*

ਭਾਈ ਸਾਹਿਬ ਕਹਿੰਦੇ ਨੇ ਕਿ ਜਦੋਂ ਤਕ ਦਵਾਈ ਲਈਏ, ਸੰਜਮ ਨਾ ਰੱਖੀਏ। ਸੁਹਾਗਣਾਂ ਵਰਗੇ ਕਪੜੇ ਪਹਿਨੀਏ, ਪਰ ਸੁਹਾਗ ਦੀ ਇੱਜ਼ਤ ਨਾ ਸਮਝੀਏ। ਇਸੇ ਤਰ੍ਹਾਂ ਹੀ ਜੇ ਕਿਸੇ ਰਸਤੇ 'ਤੇ ਚਲੀਏ ਕਿ ਦਿੱਲੀ 400 ਮੀਲ ਹੈ ਤੇ ਤੁਰੀਏ ਇਕ ਕਦਮ ਵੀ ਨਾ ਤੇ ਉਸ ਬੋਧ ਨੂੰ ਪਕੜ ਕੇ ਬੈਠ ਜਾਈਏ । ਉਸੇ ਤਰ੍ਹਾਂ ਗਾਈਏ ਵੀ ਬਾਣੀ, ਸੁਣੀਏ ਵੀ ਬਾਣੀ, ਪੜ੍ਹੀਏ ਵੀ ਬਾਣੀ, ਪਰ ਅਮਲ ਨਾ ਕਰੀਏ ਬਾਣੀ 'ਤੇ, ਜੀਵਨ ਚਲੀਏ ਇਕ ਕਦਮ ਵੀ ਨਾ, ਭਾਈ ਸਾਹਿਬ ਕਹਿੰਦੇ ਨੇ ਤੁਸੀਂ ਸੁਹਾਗਣ ਨਹੀਂ, ਦੁਹਾਗਣ ਹੋ ਜਾਉਗੇ । ਗੁਰਮੁਖ ਨਹੀਂ ਮਨਮੁਖ ਹੋਵੋਗੇ ਤੁਸੀਂ । ਫਿਰ ਤੇ ਰੋਗ ਦੂਰ ਨਹੀਂ ਹੋਏਗਾ, ਬਾਣੀ ਸੁਣਦਿਆਂ ਰੋਗ ਵਧ ਜ਼ਰੂਰ ਜਾਏਗਾ !

ਮੈਂ ਤਾਂ ਇਹੀ ਕਹਿਣਾ ਚਾਹਾਂਗਾ ਕਿ ਅਸੀਂ ਜੇ ਥੋੜਾ ਸਵਾਂਗੇ, ਥੋੜ੍ਹਾ ਖਾਵਾਂਗੇ, ਥੋੜ੍ਹਾ ਬੋਲਾਂਗੇ ਤੇ ਤਾਂ ਹੀ ਅਸੀਂ ਗੁਰੂ ਦੇ ਨੇੜੇ ਹੋ ਸਕਦੇ ਹਾਂ। ਸਾਨੂੰ ਮਹੂਆ ਨਹੀਂ ਬਲਕਿ ਅੰਬ ਖਾਣਾ ਚਾਹੀਦਾ ਹੈ, ਤਾਂਕਿ ਅਸੀਂ ਆਪਣੀ ਜੀਵ-ਆਤਮਾ ਨੂੰ ਗੁਰੂ ਨਾਲ ਜੋੜ ਸਕੀਏ ! ਅਸੀਂ ਬਾਣੀ ਨੂੰ ਕੇਵਲ ਪੜ੍ਹੀਏ ਨਾ, ਸੁਣੀਏ ਨਾ, ਗਾਈਏ ਨਾ, ਬਲਕਿ ਬਾਣੀ ਦਾ ਵਿਚਾਰ ਕਰੀਏ । ਉਸ ਦੇ ਅਰਥਾਂ ਨੂੰ ਜਾਣ ਸਕੀਏ। ਤਾਂ ਅਸੀਂ ਗੁਰੂ ਦੇ ਨੇੜੇ ਹੋ ਸਕਦੇ ਹਾਂ । ਜੇ ਅਸੀਂ ਆਪਣੇ ਜੀਵਨ ਨੂੰ ਸੰਜਮ ਵਿਚ ਚਲਾ ਲਈਏ, ਘੱਟ ਲੋੜਾਂ 'ਤੇ ਗੁਜ਼ਾਰਾ ਕਰ ਲਈਏ, ਤਾਂ ਹੀ ਅਸੀਂ ਪ੍ਰਮਾਤਮਾ ਨੂੰ ਪਰਵਾਨ ਹੋ ਸਕਦੇ ਹਾਂ ।

✡ ✡ ✡

# ਗੁਰੂ ਦਾ ਨਾਮ ਰੋਗਾਂ ਦਾ ਇਲਾਜ ਹੈ

ਧਨਾਸਰੀ ਰਾਗ ਵਿਚ ਧੰਨ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਦਾ ਉਚਾਰਨ ਕੀਤਾ ਹੋਇਆ ਮੁਖਵਾਕ ਹੈ :

*ਜੀਉ ਤਪਤੁ ਹੈ ਬਾਰੋ ਬਾਰ ॥*
*ਤਪਿ ਤਪਿ ਖਪੈ ਬਹੁਤੁ ਬੇਕਾਰ ॥*
*ਜੈ ਤਨਿ ਬਾਣੀ ਵਿਸਰਿ ਜਾਇ ॥*
*ਜਿਉ ਪਕਾ ਰੋਗੀ ਵਿਲਲਾਇ ॥* (ਪੰਨਾ ੬੬੧)

ਮੇਰੇ ਕੋਲ ਕਈ ਸਵਾਲ ਪੁੱਜੇ ਹਨ ਕਿਉਂਕਿ ਹਿਰ ਬੰਦਾ ਸਵਾਲੀਆ ਤਿਗੜੇ ਨਾਲ ਹੀ ਜੀਵਨ ਗੁਜ਼ਾਰ ਰਿਹਾ ਹੈ। ਜ਼ਿੰਦਗੀ ਦੇ ਕਿਸੇ ਸੰਸਾਰੀ ਪੁਰਸ਼ ਤੋਂ ਸਵਾਲਾਂ ਦਾ ਹੱਲ ਨਹੀਂ ਹੁੰਦਾ। ਸੰਸਾਰ ਦੇ ਅਗਰ ਹਰੇਕ ਸਵਾਲ ਦਾ ਕੋਈ ਜਵਾਬ ਹੈ ਤਾਂ ਉਹ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹੀ ਦੇ ਸਕਦੇ ਨੇ ! ਦੁਨੀਆਂ ਦਾ ਕੋਈ ਬੰਦਾ ਦੇ ਨਹੀਂ ਸਕਦਾ ਜਵਾਬ ਔਰ ਜੇ ਦੇ ਸਕਦਾ ਹੈ ਤਾਂ ਜਵਾਬ ਅਧੂਰਾ ਹੀ ਹੋਵੇਗਾ।

*ਜੋ ਜੋ ਦੀਸਹਿ ਸੋ ਸੋ ਰੋਗੀ ॥*

ਹਰ ਬੰਦਾ ਹੀ ਰੋਗ ਵਿਚ ਗ੍ਰਸਿਆ ਹੋਇਆ ਹੈ ਪਰ ਰੋਗ ਇਕ ਕਿਸਮ ਦਾ ਨਹੀਂ, ਬੇਅੰਤ ਕਿਸਮਾਂ ਨੇ ਰੋਗਾਂ ਦੀਆਂ। ਇਕ ਸ਼ਾਇਰ ਕਹਿੰਦਾ ਹੈ :

*ਕਿਸਮਤ ਦੀਆ ਹਰੇਕ ਕੋ,*
*ਕਿੱਸਾ ਮੇਂ ਅਜ਼ਲ ਮੇਂ ।*

ਜਿਸ ਚੀਜ਼ ਕੇ ਕਾਬਿਲ ਕੋਈ ਨਜ਼ਰ ਆਇਆ—

*ਬੁਲਬੁਲ ਕੋ ਦੀਆ ਨਾਲਾ,*
*ਤੋ ਪਰਵਾਨੇ ਕੋ ਜਲਨਾ ।*
*ਗਮ ਹਮ ਕੋ ਦੀਆ ਸਬ ਸੇ,*
*ਜੋ ਮੁਸ਼ਕਿਲ ਨਜ਼ਰ ਆਏ ।*

ਹਰ ਬੰਦਾ ਆਖੀ ਜਾ ਰਿਹਾ ਹੈ ਕਿ ਜਿਤਨਾ ਵੱਡਾ ਰੋਗ, ਉਤਨੀ ਵੱਡੀ ਪੀੜਾ, ਜਿਸ ਦੇ ਨਾਲ ਜੀਅ ਤਪ ਰਿਹਾ ਹੈ, ਸੜ ਰਿਹਾ ਹੈ, ਹਿਰਦਾ ਜਲ

ਰਿਹਾ ਹੈ। ਇਹ ਉਹ ਹਿਰਦੇ ਦੀ ਜਲਨ ਨਹੀਂ ਕਿ ਜਿਹੜੀ ਲਾਲ ਮਿਰਚ ਜ਼ਿਆਦਾ ਖਾਧੀ ਜਾਏ ਤੇ ਬੰਦਾ ਆਖੇ ਸੀਨੇ 'ਤੇ ਜਲਨ ਹੋ ਗਈ। ਨਹੀਂ, ਕਸ਼ਟ ਕਰਕੇ, ਦੁੱਖ ਕਰਕੇ, ਪੀੜਾ ਕਰਕੇ, ਸੰਤਾਪ ਕਰਕੇ, ਰੋਗ ਕਰਕੇ ਇਹ ਜੀਅ ਤਪਸ਼ ਵਿਚ ਹੈ, ਤਪਿਆ ਹੋਇਆ ਹੈ। ਔਰ ਜਦੋਂ ਧਰਤੀ ਤਪੀ ਹੋਈ ਹੋਵੇ ਤਾਂ ਉਸ ਨੂੰ ਪਾਣੀ ਦੀ ਜ਼ਰੂਰਤ ਹੈ। ਜਦੋਂ ਮਨੁੱਖ ਦਾ ਹਿਰਦਾ ਵੀ ਤਪਿਆ ਹੋਇਆ ਹੋਵੇ, ਉਸ ਨੂੰ ਵੀ ਪਾਣੀ ਦੀ ਹੀ ਜ਼ਰੂਰਤ ਪੈਂਦੀ ਹੈ। ਪਾਣੀ ਜੀਵਨ ਹੈ, ਪਾਣੀ ਜ਼ਿੰਦਗੀ ਹੈ। ਪਰ ਤਪਦੇ ਹੋਏ ਹਿਰਦਿਆਂ ਨੂੰ ਠਾਰਦਾ ਹੈ, ਪਾਣੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ ਦੇ ਰੂਪ ਵਿਚ! ਇਸ ਤੋਂ ਇਲਾਵਾ ਹੋਰ ਕੋਈ ਵਸੀਲਾ ਹੈ ਨਹੀਂ!

ਕੈਨੇਡਾ ਵਿਚ 1985 ਵਿਚ ਇਕ ਨਵਾਂ-ਨਵਾਂ ਗੁਰੂ ਕਾ ਪਿਆਰਾ ਸਿੱਖ ਮੇਰੇ ਕੋਲ ਆਇਆ। ਆਖਣ ਲੱਗਾ ਭਾਈ ਸਾਹਿਬ, ਕਈ ਵਾਰੀ ਖੁਸ਼ੀ ਦੇ ਮੌਕੇ 'ਤੇ ਜਾਈਦਾ ਹੈ, ਘਰ ਵਿਚ ਗੁਰੂ ਗ੍ਰੰਥ ਸਾਹਿਬ ਜੀ ਰੱਖੇ ਹੋਏ ਨੇ ਤੇ ਜਦ ਖੁਸ਼ੀ ਦੇ ਮੌਕੇ 'ਤੇ ਅਸੀਂ ਹੁਕਮਨਾਮਾ ਲੈਂਦੇ ਹਾਂ ਤੇ ਕਈ ਵਾਰੀ ਹੁਕਮ ਚੰਗਾ ਨਹੀਂ ਆਉਂਦਾ। ਸਾਡੀ ਵੀ ਐਸੀ ਸੋਚ ਹੈ, ਮੈਨੂੰ ਮਾਫ ਕਰ ਦੇਣਾ। ਜੇ ਕਿਤੇ ਗਮਗਿਨੀ ਛਾਈ ਹੋਈ ਹੈ, ਜੇ ਕਿਤੇ ਦੁੱਖ ਛਾਇਆ ਹੋਇਆ ਹੈ ਤੇ ਭਾਈ ਸਾਹਿਬ ਗਲਤੀ ਨਾਲ ਹੁਕਮ ਲੈ ਲੈਣ ਇਹ ਕਿ :

*ਸੰਤਾ ਕੇ ਕਾਰਜਿ ਆਪਿ ਖਲੋਇਆ*
*ਹਰਿ ਕੰਮੁ ਕਰਾਵਣਿ ਆਇਆ ਰਾਮ ॥* *(ਪੰਨਾ ੭੮੩)*

ਪਰਿਵਾਰ 'ਤੇ ਨਰਾਜ਼ ਹੋ ਜਾਏਗਾ ਕਿ ਸਾਡਾ ਤੇ ਬੇੜਾ ਗਰਕ ਹੋ ਜਾਣਾ ਹੈ। ਇਹ ਕਹਿੰਦਾ ਕਾਰਜ ਵਿਚ ਤੇ ਪ੍ਰਭੂ ਖਲੋਤਾ ਹੈ। ਜੇ ਕੋਈ ਖੁਸ਼ੀ ਦਾ ਮਾਹੌਲ ਹੈ, ਸ਼ਾਦੀ ਹੈ ਤੇ ਹੁਕਮ ਇਹ ਆ ਜਾਏ :

*ਜੀਉ ਤਪਤੁ ਹੈ ਬਾਰੋ ਬਾਰ ॥*

ਕਹਿੰਦਾ ਬੜੀ ਵਾਰੀ ਖੁਸ਼ੀ ਦੇ ਮਾਹੌਲ 'ਤੇ ਜਾਣ ਲੱਗਦੇ ਹਾਂ ਤੇ ਇਸ ਤਰ੍ਹਾਂ ਦਾ ਹੁਕਮ ਆ ਜਾਂਦਾ ਹੈ। ਕਿਸੇ ਤਰ੍ਹਾਂ ? ਆਖੇ ਪਤਾ ਨਹੀਂ ਕਿ ਮੈਂ ਕਿਵੇਂ Explain ਕਰਾਂ ? ਮੇਰੇ ਕੋਲ Explanation ਨਹੀਂ ਦਿੱਤੀ ਜਾ ਰਹੀ! He Said, How To Explain What ever I Feel ? ਕਹਿੰਦਾ ਮੈਨੂੰ ਸਮਝ ਨਹੀਂ ਆਉਂਦਾ, ਜੋ ਮੈਂ ਮਹਿਸੂਸ ਕਰਦਾ ਹਾਂ, ਉਸ ਨੂੰ ਕਿਵੇਂ ਮੈਂ ਬਿਆਨ ਕਰਾਂ ? ਮੈਂ ਕਿਹਾ—ਸਿੱਧੇ ਸਪੱਸ਼ਟ ਸ਼ਬਦ ਇਹ ਨੇ ਕਿ ਤੂੰ ਇਹ ਆਖਣਾ ਚਾਹੁੰਦਾ ਹੈਂ ਕਿ ਹੁਕਮ ਚੰਗਾ ਨਹੀਂ ਆਉਂਦਾ! ਅਸੀਂ ਇਹਨਾਂ ਚੀਜ਼ਾਂ ਨਾਲ

ਜੁੜੇ ਹੋਏ ਹਾਂ। ਯਕੀਨਨ ਅਸੀਂ ਗੁਰੂ ਦੇ ਹੁਕਮ ਨਾਲ ਕੋਈ ਨਹੀਂ, ਬਲਕਿ ਆਪਣਾ ਹੁਕਮ ਹੀ ਚਲਾਉਣਾ ਚਾਹੁੰਦੇ ਹਾਂ ਤੇ ਆਪਣਾ ਹੁਕਮ ਹੀ ਸੁਣਨਾ ਚਾਹੁੰਦੇ ਹਾਂ। ਐਸੀ ਸਾਡੀ ਫਿਤਰਤ ਹੈ ਔਰ ਸਾਡੇ ਵਾਸਤੇ ਐਸਾ ਇੰਤਜ਼ਾਮ ਵੀ ਹੋ ਜਾਂਦਾ ਹੈ। ਜ਼ਿਕਰ ਕੀਤਾ ਸੀ ਇਕ ਦਫਾ ਕਿ ਰਵਿਦਾਸ ਟੈਂਪਲ, ਬਰੈਡ ਫੂਡ ਇੰਗਲੈਂਡ ਦੇ ਅੰਦਰ ਬਾਰ-ਬਾਰ ਭਾਈ ਸਾਹਿਬ ਅਰਦਾਸ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੇ ਪੱਤਰੇ ਕਦੀ ਅੰਗ ਇਧਰ ਕਰਨ, ਕਦੀ ਉਧਰ ਕਰਨ। ਦਾਸ ਉਸ ਦਿਨ ਕਥਾ ਕਰਕੇ ਹਟਿਆ ਸੀ ਇਹ 1984 ਦੀ ਗੱਲ ਹੈ। ਜਦ ਬਾਰ-ਬਾਰ ਉਹ ਗੁਰੂ ਸਾਹਿਬ ਦੇ ਅੰਗਾਂ ਨੂੰ ਪਲਟੀ ਜਾਏ ਤਾਂ ਮੇਰੇ ਕੋਲੋਂ ਵੀ ਬਰਦਾਸ਼ਤ ਨਾ ਹੋਇਆ ਤੇ ਮੈਂ ਉਠ ਪਿਆ। ਮੈਂ ਕਿਹਾ ਸ਼ਾਇਦ ਹੋ ਸਕਦਾ ਹੈ ਪਾਠੀ ਨਵਾਂ-ਨਵਾਂ ਹੋਵੇ, ਕੋਈ ਸੁਖਾਲਾ ਹੁਕਮ ਲੱਭਣਾ ਚਾਹੁੰਦਾ ਹੋਵੇ ਤੇ ਮੈਂ ਪਿਛੇ ਦੀ ਜਾ ਕੇ ਆਖਿਆ, ਭਾਈ ਸਾਹਿਬ, ਕੀ ਗੱਲ ਹੈ ? ਹੁਕਮ ਕਿਉਂ ਨਹੀਂ ਲੈ ਰਹੇ ? ਸ਼ਬਦ ਹੀ ਪੜ੍ਹੀ ਜਾ ਰਹੇ ਹੋ ! ਸੰਗਤ ਵੀ ਨਾਲ ਸ਼ਬਦ ਪੜ੍ਹ ਰਹੀ ਸੀ, ਕਿਉਂਕਿ ਹੁਕਮ ਤੋਂ ਪਹਿਲਾਂ ਜਿਹੜੇ ਅਸੀਂ ਸ਼ਬਦ ਪੜ੍ਹਦੇ ਹਾਂ, ਅਕਸਰ ਸੰਗਤ ਨਾਲ ਬੋਲਦੀ ਹੈ। ਸੰਗਤ ਦੇ ਬੋਲਣ ਦੀ ਗੂੰਜਾਰ ਵੀ ਨਾਲ ਤੇ ਪਿੱਛੋਂ ਮੈਨੂੰ ਮੂੰਹ ਕਰਕੇ ਹੌਲੀ ਜਿਹੀ ਆਖਣ ਲੱਗਾ ਕਿ ਹੁਕਮ ਤੇ ਮੈਂ ਲੈ ਲਵਾਂ, ਪਰ ਤੁਹਾਨੂੰ ਨਹੀਂ ਪਤਾ ਇਹ ਰਵਿਦਾਸ ਟੈਂਪਲ ਹੈ, ਇਥੇ ਭਗਤ ਰਵਿਦਾਸ ਦਾ ਹੀ ਹੁਕਮ ਲਿਆ ਜਾ ਸਕਦਾ ਹੈ ਤੇ ਮੈਨੂੰ ਭਗਤ ਰਵਿਦਾਸ ਦਾ ਹੁਕਮਨਾਮਾ ਨਹੀਂ ਲੱਭ ਰਿਹਾ। ਇਸ ਤਰ੍ਹਾਂ ਦੇ ਵੀ ਟੈਂਪਲ ਹੋਂਦ ਵਿਚ ਆਏ ਨੇ, ਕਿਉਂਕਿ ਸੋਚ ਸਾਡੀ ਇਸ ਤਰ੍ਹਾਂ ਦੀ ਹੈ ! ਹੁਣ ਮੇਰੇ ਵਰਗਾ ਮੂਰਖ ਇਹ ਵੀ ਸੋਚ ਸਕਦਾ ਹੈ ਕਿ ਧੰਨਾ ਤੇ ਮੇਰਾ ਭਰਾ ਹੈ, ਕਿਉਂਕਿ ਉਹ ਜੱਟ ਹੈ। ਕੋਈ ਐਸਾ ਵੀ ਸੋਚ ਸਕਦਾ ਹੈ ਕਿ ਨਾਮਦੇਵ ਤੇ ਮੇਰਾ ਪਿਤਾ ਪਿਤਾਮਿਆਂ 'ਚੋਂ ਹੋਵੇਗਾ, ਕਿਉਂਕਿ ਉਹ ਛੀਂਬਾ ਹੈ ਤੇ ਕੋਈ ਇਸ ਤਰ੍ਹਾਂ ਵੀ ਸੋਚ ਸਕਦਾ ਹੈ ਕਿ ਭਗਤ ਰਵਿਦਾਸ ਮੇਰਾ ਹੈ। ਮਹਾਰਾਜ ਕਹਿੰਦੇ ਨੇ ਜਿਤਨਾ ਸੰਸਾਰ ਹੈ, ਇਹਦੇ ਵਾਸਤੇ ਹੀ ਤਪ ਰਿਹਾ ਹੈ, ਖਪ ਰਿਹਾ ਹੈ, ਸੜ ਰਿਹਾ ਹੈ, ਮਰ ਰਿਹਾ ਹੈ। ਇਸੇ ਵਾਸਤੇ ਕਸ਼ਟ ਭੋਗ ਰਿਹਾ ਹੈ, ਦੁੱਖ ਭੋਗ ਰਿਹਾ ਹੈ। ਗੱਲ ਮੰਨਣਾ ਨਹੀਂ ਚਾਹੁੰਦਾ, ਗੱਲ ਮਨਾਉਣੀ ਚਾਹੁੰਦਾ ਹੈ ਬੱਸ ! ਜਿਹੜਾ ਬੰਦਾ ਗੁਰੂ ਕੋਲ ਆਇਆ ਹੈ ਤੇ ਗੁਰੂ ਆਖਦਾ ਹੈ, ਸਿੱਖਾ, ਤੂੰ ਮੇਰੇ ਕੋਲ ਆ ਗਿਆ ਹੈਂ, ਤੂੰ ਸ਼ਰਾਬ ਪੀਣੀ ਛੱਡ ਦੇ ! ਔਰ ਸਿੱਖ ਆਖਦਾ ਹੈ ਮਹਾਰਾਜ ਚੱਲ ਗਰਮੀਆਂ ਵਿਚ ਤੇ ਛੱਡੀ ਪਰ ਸਰਦੀਆਂ ਵਿਚ ਵਿਸਕੀ ਪੀਣ ਤੋਂ

ਬਿਨਾਂ ਕੋਈ ਗੁਜ਼ਾਰਾ ਹੀ ਨਹੀਂ ! ਕਿਸ ਤਰ੍ਹਾਂ ਜੀਵਾਂਗੇ ? ਸਿੱਖ ਵੀ ਤੇ ਬੇਸ਼ਕ ਸਵਾਲ ਕਰਦਾ ਹੈ, ਪਰ ਬੋਲਦਾ ਨਹੀਂ ਗੁਰੂ ਦੇ ਸਾਹਮਣੇ ! ਔਰ ਜਦ ਗੁਰੂ ਦਾ ਹੁਕਮ, ਗੁਰੂ ਦਾ ਕਹਿਣਾ ਨਹੀਂ ਮੰਨਦਾ। ਸੋ ਇਹਦਾ ਮਤਲਬ ਹੈ ਉਹ ਸਵਾਲ ਹੀ ਕਰ ਦਿੰਦਾ ਹੈ ਕਿ ਆਪਣੇ ਜੀਵਨ ਦੇ ਕਰਮ ਨਾ ਆਵੇ। ਗੁਰੂ ਬਾਰ-ਬਾਰ ਸ਼ਰਤਾਂ ਰੱਖਦਾ ਹੈ। ਐ ਸਿੱਖਾ, ਤੂੰ ਗੁਆਂਢੀ ਨਾਲ ਈਰਖਾ ਨਹੀਂ ਕਰਨੀ। ਆਪਣੇ ਨਾਲਦੇ ਵਪਾਰੀ ਨੂੰ ਦੇਖ ਕੇ ਸੜਨਾ ਨਹੀਂ। ਤੂੰ ਐਵੇਂ ਸੰਸਾਰਿਕ ਨਿੰਦਾ-ਚੁਗਲੀ ਵਿਚ ਆਪਣੀ ਜ਼ਿੰਦਗੀ ਨੂੰ ਬਰਬਾਦ ਨਹੀਂ ਕਰਨਾ ਤੇ ਸਿੱਖ ਕਹਿੰਦਾ, ਮਹਾਰਾਜ ! ਮੈਂ ਜੀਵਾਂਗਾ ਕਿਵੇਂ ? ਇਨ੍ਹਾਂ ਗੱਲਾਂ ਕਰਕੇ ਤੇ ਮੇਰਾ ਈਮਾਨ ਖਲੋਤਾ ਹੈ, ਮੇਰਾ ਧਰਮ ਖਲੋਤਾ ਹੈ, ਸੰਸਾਰ ਖਲੋਤਾ ਹੈ, ਮੇਰਾ ਪਰਿਵਾਰ ਖਲੋਤਾ ਹੈ. ਕਿਉਂਕਿ ਵਿਅਕਤੀ ਸਾਰਾ ਕੁਝ ਨਾਲ ਰੱਖਣਾ ਚਾਹੁੰਦਾ ਹੈ। ਇਸ ਵਾਸਤੇ ਇਹੋ ਜਿਹਾ ਬੰਦਾ ਕਹਿ ਦਿੰਦਾ ਹੈ ਕਿ ਐ ਗੁਰੂ ! ਮੈਂ ਤੇ ਤੇਰਾ ਹੁਕਮ ਨਹੀਂ ਮੰਨ ਸਕਦਾ, ਤੂੰ ਹੀ ਮੇਰਾ ਮੰਨ ਲੈ। ਸੋ ਇਕ ਅਰਜ਼ ਕਰਾਂ, ਗੁਰੂ ਨੇ ਤੇਰਾ ਹੁਕਮ ਨਹੀਂ ਮੰਨਣਾ, ਤੂੰ ਗੁਰੂ ਦਾ ਹੁਕਮ ਨਹੀਂ ਮੰਨਣਾ ਤਾਂ ਸਾਂਝ ਬਣਨੀ ਨਹੀਂ, ਸਾਂਝ ਹੋਣੀ ਨਹੀਂ। ਸਿੱਖ ਤੇ ਗੁਰੂ ਦਾ ਸਬੰਧ ਉਦੋਂ ਹੀ ਹੋ ਸਕਦਾ ਹੈ ਜਦੋਂ ਸਿੱਖ ਗੁਰੂ ਵਰਗਾ ਹੋ ਜਾਏ ! ਐਸਾ ਨਹੀਂ ਕਿ ਗੁਰੂ ਸਿੱਖ ਵਰਗਾ ਹੋ ਜਾਏ ! ਸੋ ਜਿਸ ਤਰ੍ਹਾਂ ਦੇ ਵੀ ਵਿਅਕਤੀ ਨੇ, ਆਪਣੇ ਢੰਗ ਨਾਲ ਹੀ ਜੋ ਗੁਰੂ ਸਾਹਿਬ ਦੀ ਵਿਆਖਿਆ ਕਰ ਜਾਂਦੇ ਨੇ ! ਆਪਣੇ ਢੰਗ ਨਾਲ ਹੀ ਅਰਥ ਕਰਦੇ ਨੇ ਕਿ ਜਿਸ ਤਰ੍ਹਾਂ ਮੇਰੇ ਦਿਮਾਗ ਨੂੰ ਤਸੱਲੀ ਹੋਈ ਉਸ ਤਰ੍ਹਾਂ ਦੇ ਹੀ ਕਰ ਦੇਣੇ ਨੇ। ਖੈਰ, ਇਹ ਤੇ ਸਾਗਰ ਹੈ। ਇਕ ਸਾਗਰ ਨਹੀਂ, ਅਨੰਤ ਸਾਗਰ, ਬਲਕਿ ਜਿਤਨੇ ਭੀ ਗਲੈਕਸੀ ਦੇ ਅੰਦਰ ਸਾਗਰ ਕਦੀ ਹੋਣਗੇ ਜਾਂ ਹੋਏ ਨੇ, ਉਹਨਾਂ ਸਾਰੇ ਸਾਗਰਾਂ ਦਾ ਤੱਤ-ਸਾਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਅੰਦਰ ਨਹੀਂ, ਮੈਂ ਬਿਆਨ ਕਰਾਂਗਾ, ਬਲਕਿ ਹਜ਼ਾਰਾਂ, ਲੱਖਾਂ, ਕਰੋੜਾਂ, ਅਰਬਾਂ, ਖਰਬਾਂ, ਨੀਲ ਸੰਖ ਸਾਰੇ ਸਾਗਰ ਵੀ ਇਕੱਤਰ ਹੋ ਜਾਣ ਤਾਂ ਵੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਮੁਕਾਬਲੇ ਕੁਝ ਭੀ ਨਹੀਂ ! ਪਰ ਵਿਅਕਤੀ ਇਹਦੇ ਵਿਚੋਂ ਕੁਝ ਲੈ ਸਕੇਗਾ। ਤਾਂ ਵਿਚ ਪ੍ਰਾਰੰਭਤਾ ਅਸੀਂ ਇਥੋਂ ਕੀਤੀ ਹੈ ਕਿ ਜੀਵ ਤਪ ਰਿਹਾ ਹੈ, ਦਿਨ-ਰਾਤ ਸੜ ਰਿਹਾ ਹੈ, ਖੱਪ ਰਿਹਾ ਹੈ, ਮਰ ਰਿਹਾ ਹੈ ਔਰ ਤਮਾਸ਼ਾ ਬਣਿਆ ਹੋਇਆ ਹੈ। ਔਰ ਬੰਦਾ ਇਹ ਸੋਚ ਕੇ ਚਲ ਰਿਹਾ ਹੈ ਕਿ ਮੇਰੇ ਤੋਂ ਵੱਡਾ ਦੁਖੀ ਕੋਈ ਨਹੀਂ ਹੈ। ਉਸ ਕੈਨੇਡੀਅਨ ਭਾਈ ਨੂੰ ਮੈਂ ਇਹ ਗੱਲ ਆਖੀ 1985 ਵਿਚ ਉਦੋਂ ਕਿ ਇਹ

ਕਦੀ ਨਹੀਂ ਸੋਚਣਾ ਕਿ ਖੁਸ਼ੀ ਦਾ ਮਾਹੌਲ ਹੈ ਤੇ ਮੈਂ ਹੁਕਮ ਵੀ ਵੇਖ ਕੇ ਕੱਢਾਂ ਖੁਸ਼ੀ ਵਾਲਾ। ਇਹ ਫਿਰ ਗੁਰੂ ਦਾ ਹੁਕਮ ਨਹੀਂ ਹੈ, ਇਹ ਫਿਰ ਸਾਡਾ ਹੁਕਮ ਹੈ। ਜੇ ਗਮੀ ਦਾ ਮਾਹੌਲ ਹੈ ਤੇ ਮੈਂ ਹੁਕਮ ਗਮੀ ਵਾਲਾ ਕੱਢਾਂ, ਇਹ ਫਿਰ ਸਾਡੀ ਸੋਚ ਹੈ, ਗੁਰੂ ਦੀ ਸੋਚ ਨਹੀਂ। ਗੁਰੂ ਦੀ ਸੋਚ ਉਸ ਦਿਨ ਮੁਬਾਰਿਕ ਹੈ ਸਾਡੇ ਲਈ, ਜਿਸ ਦਿਨ ਅਸੀਂ ਅਰਦਾਸ ਕਰਕੇ ਸੱਚੇ ਇਰਾਦੇ ਨਾਲ ਗੁਰੂ ਨੂੰ ਆਖੀਏ, ਮਹਾਰਾਜ! ਹੁਣ ਤੂੰ ਹੁਕਮ ਕਰ, ਹੁਣ ਤੂੰ ਬਖਸ਼ਿਸ਼ ਕਰ, ਤੂੰ ਕੀ ਚਾਹੁੰਦਾ ਹੈਂ? ਅਸੀਂ ਉਸ ਤਰ੍ਹਾਂ ਹੀ ਜੀਵਨ ਗੁਜ਼ਾਰਾਂਗੇ ਬੱਸ। ਇਹਨੂੰ ਕਹਿੰਦੇ ਨੇ Total Merging-ness ਅਰਥਾਤ ਇਹਨੂੰ ਕਹਿੰਦੇ ਨੇ ਆਪਾਂ ਸਮਰਪਣ, ਇਹਨੂੰ ਕਹਿੰਦੇ ਨੇ ਜੀਵਨ ਸਮਰਪਣ ਔਰ ਇਹਨੂੰ ਆਤਮ ਪ੍ਰਾਣ ਦਾ ਸਮਰਪਣ ਵੀ ਕਹਿੰਦੇ ਨੇ। ਔਰ ਜਦੋਂ ਇਸ ਤਰ੍ਹਾਂ ਦਾ ਸਮਰਪਣ ਹੋ ਜਾਏ, ਫਿਰ ਗੁਰੂ ਵੀ ਬਖਸ਼ਿਸ਼ ਕਰ ਦਿੰਦਾ ਹੈ। ਗੁਰੂ ਵੀ ਰਹਿਮਤ ਕਰ ਦਿੰਦਾ ਹੈ, ਗੁਰੂ ਵੀ ਮਿਹਰ ਕਰ ਦਿੰਦਾ ਹੈ। ਰੋਗੀ ਸੰਸਾਰ ਵਿਚ ਬੜੇ ਹਨ, ਲੇਕਿਨ ਗੁਰੂ ਰੋਗਾਂ ਦਾ ਇਲਾਜ ਕਰ ਰਿਹਾ ਹੈ। ਅਸੀਂ ਰੋਜ਼ ਕਹਿੰਦੇ ਹਾਂ ਨਾ:

*ਸਰਬ ਰੋਗ ਕਾ ਅਉਖਦੁ ਨਾਮੁ ॥* *(ਪੰਨਾ ੨੭੪)*

ਨਾਮ ਰੋਗਾਂ ਦਾ ਇਲਾਜ ਹੈ ਪਰ ਨਾਮ ਜਪੇ ਕੌਣ ? ਨਾਮ ਕਹੀ ਜ਼ਰੂਰ ਜਾ ਰਹੇ ਹਾਂ ਅਸੀਂ ਕਿ ਸਾਨੂੰ ਨਾਮ ਜਪਣਾ ਚਾਹੀਦਾ ਹੈ, ਪਰ ਨਾਮ ਹੈ ਕੀ ? ਨਾਮ ਦੇ ਸਬੰਧ ਵਿਚ ਹਰੇਕ ਵਿਅਕਤੀ ਦਾ, ਹਰੇਕ ਪੁਰਖ ਦਾ ਆਪੋ-ਆਪਣਾ ਤਜਰਬਾ ਹੈ। ਐਸਾ ਨਹੀਂ ਕਿ ਜੈਸਾ ਇਕ ਦਾ ਤਜਰਬਾ ਹੈ, ਦੂਜੇ ਦਾ ਵੀ ਉਸ ਤਰ੍ਹਾਂ ਹੀ ਹੋ ਜਾਵੇ। ਅੰਮ੍ਰਿਤਸਰ ਸ਼ਹਿਰ ਇਕੋ ਹੀ ਹੈ, ਕੋਈ ਛੇਹਰਟਾ ਵੱਲੋਂ ਆ ਸਕਦਾ ਹੈ, ਕੋਈ ਤਰਨ ਤਾਰਨ ਵੱਲੋਂ ਆ ਸਕਦਾ ਹੈ ਤੇ ਕੋਈ ਦਿੱਲੀ ਵੱਲੋਂ ਆ ਸਕਦਾ ਹੈ। ਰਸਤੇ ਅਨੇਕ ਹੋ ਸਕਦੇ ਨੇ, ਪਰ ਪਹੁੰਚਣਾ ਸਾਰਿਆਂ ਨੇ ਇਕ ਮੰਜ਼ਿਲ 'ਤੇ ਹੈ। ਧਰਮ ਦੀ ਦੁਨੀਆਂ ਦੇ ਲੋਕਾਂ ਦਾ ਇਹ ਖਿਆਲ ਇਸ ਤਰ੍ਹਾਂ ਉਜਾਗਰ ਹੁੰਦਾ ਹੈ ਕਿ ਸੰਸਾਰੀ ਬੰਦਾ ਇੰਝ ਹੈ ਜਿਵੇਂ ਉਹ ਨਵੀਨ ਹੋਵੇ। ਅੱਖ ਉਸ ਦੇ ਕੋਲ ਨਾ ਹੋਵੇ ਤੇ ਜਿਨ੍ਹਾਂ ਚਾਰ-ਪੰਜ ਬੰਦਿਆਂ ਕੋਲ ਅੱਖਾਂ ਕੋਈ ਨਹੀਂ ਨੇ ਤੇ ਉਹਨਾਂ ਨੂੰ ਹਾਥੀ ਦੇ ਕੋਲ ਖਲ੍ਹਾਰਿਆ ਜਾਏ। ਕਿਸੇ ਦੇ ਹੱਥ ਵਿਚ ਸੁੰਡ ਹੋਵੇ, ਕਿਸੇ ਦੇ ਹੱਥ ਵਿਚ ਪੂਛਲ ਹੋਵੇ, ਕਿਸੇ ਦੇ ਹੱਥ ਵਿਚ ਹਾਥੀ ਦਾ ਪੈਰ ਹੋਵੇ, ਔਰ ਕਿਸੇ ਦੇ ਹੱਥ ਵਿਚ ਹਾਥੀ ਦਾ ਕੰਨ ਪਕੜਾਇਆ ਜਾਵੇ ਔਰ ਜੋ ਅੱਖਾਂ ਤੋਂ ਦੇਖ ਨਹੀਂ ਸਕਦੇ, ਉਹਨਾਂ ਨੂੰ ਇਹ ਸਮਝਾਇਆ ਜਾਵੇ ਕਿ ਤੁਸੀਂ ਹਾਥੀ ਪਕੜਿਆ ਹੋਇਆ ਹੈ ਤੇ ਬਾਅਦ ਵਿਚ

ਉਹਨਾਂ ਤੋਂ ਛੁਡਵਾ ਦਿੱਤਾ ਜਾਏ ਹਾਥੀ ਤੇ ਉਹਨਾਂ ਨੂੰ ਪੁਛੀਏ ਤੁਹਾਡਾ ਤਜਰਬਾ ਕੀ ਹੈ ? ਦੱਸੋ ਹਾਥੀ ਕਿਸ ਤਰ੍ਹਾਂ ਹੈ ? ਜਿਸ ਨੇ ਕੰਨ ਪਕੜਿਆ ਸੀ ਉਹ ਕਹੇਗਾ ਜੀ ਛੱਜ ਵਰਗਾ ਹੈ, ਪਤਾ ਨਹੀਂ ਇਸ ਤਰ੍ਹਾਂ ਦਾ ਹੀ ਹੈ। ਉਸ ਦਾ ਆਕਾਰ ਦੱਸਣ ਦਾ ਕੁਝ ਹੋਰ ਹੋਏਗਾ। ਜਿਸ ਨੇ ਪੂੰਛ ਪਕੜੀ ਹੈ ਉਹ ਕਹੇਗਾ ਜੀ ਡਾਂਗ ਵਰਗਾ ਹੈ, ਬੜੇ ਉਪਰ ਵਾਲ ਜਿਹੇ ਨੇ, ਕੁਝ ਚੁਭਦਾ ਹੈ। ਔਰ ਜਿਸ ਨੇ ਲੱਤ ਪਕੜੀ ਹੈ, ਉਹਨੇ ਤਾਂ ਕਹਿਣਾ ਹੈ ਕਿ ਮੈਨੂੰ ਤੇ ਛਤੀਰ ਵਾਂਗੂੰ ਨਜ਼ਰ ਆਇਆ ਹੈ ਤੇ ਜਿਸ ਨੇ ਸੁੰਡ ਪਕੜੀ ਹੈ ਹਾਥੀ ਦੀ, ਉਹ ਵੀ ਕੁਝ ਦੱਸੇਗਾ ! ਉਹ ਕਹੇਗਾ ਕਿ ਚੰਗਾ ਮੋਟਾ ਕੋਈ ਸੋਟਾ ਹੈ। ਫੜਿਆ ਸਾਰਿਆਂ ਨੇ ਹੀ ਹਾਥੀ ਨੂੰ, ਪਰ ਤਜਰਬੇ ਆਪੋ-ਆਪਣੇ ਨੇ ! ਇਸ ਕਰਕੇ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਤੋਂ ਲੈ ਕੇ ਗੁਰੂ ਗੋਬਿਦ ਸਿੰਘ ਮਹਾਰਾਜ ਜੀ ਤੱਕ ਰੱਬ ਦੇ ਸਬੰਧ ਵਿਚ ਐਸੇ ਵਿਚਾਰ ਨਿਕਲਦੇ ਆਏ, ਚਲਦੇ ਆਏ ਕਿ :

*ਅੰਤੁ ਨ ਸਿਫਤੀ ਕਹਣਿ ਨ ਅੰਤੁ ॥*

ਇਹ ਵਿਚਾਰ ਚੱਲਦੇ ਆਏ ਕਿ ਐ ਪ੍ਰਮਾਤਮਾ ! ਮੇਰੀ ਜੀਭਾ ਇਕ ਹੈ ਤੇ ਤੇਰੀਆਂ ਅਨੰਤ ਸਿਫਤਾਂ ਨੇ। ਔਰ ਤੇਰੀਆਂ ਅਨੰਤ ਸਿਫਤਾਂ ਨੂੰ ਸਾਡੀ ਇਕ ਜ਼ਬਾਨ ਬਿਆਨ ਨਹੀਂ ਕਰ ਸਕਦੀ :

*ਕਥਨਾ ਕਥੀ ਨ ਆਵੈ ਤੋਟਿ ॥*
*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥*

ਕਥਨ ਕਰਨ ਵਾਲੇ ਥੱਕ ਗਏ, ਕਥਨੀਆਂ ਕਰਨ ਵਾਲੇ ਖਤਮ ਹੋ ਗਏ, ਲੇਕਿਨ ਰੱਬ ਦੀ ਕਥਨੀ ਸੰਪੂਰਨ ਨਾ ਹੋ ਸਕੀ। ਔਰ ਰੱਬ ਤੱਕ ਪਹੁੰਚਣ ਲਈ ਨਾਮ ਜ਼ਰੂਰੀ ਹੈ, ਪ੍ਰਮਾਤਮਾ ਦਾ ਭਜਨ ਜ਼ਰੂਰੀ ਹੈ। ਨਾਮ ਕਿਸ ਤਰ੍ਹਾਂ ਜਪਿਆ ਜਾਏ ? ਨਾਮ ਨੂੰ ਕਿਸ ਤਰ੍ਹਾਂ ਆਪਣੇ ਹਿਰਦੇ ਵਿਚ ਉਤਾਰਿਆ ਜਾਵੇ ? ਜਦੋਂ ਤੱਕ ਇਸ ਦੀ ਵਿਆਖਿਆ ਸਾਡੇ ਕੋਲ ਸਹੀ ਨਹੀਂ ਆਉਂਦੀ, ਉਦੋਂ ਤੱਕ ਸਾਡਾ ਪਾਰ-ਉਤਾਰਾ ਨਹੀਂ ਹੋ ਸਕਦਾ। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ-ਪ੍ਰਮਾਤਮਾ ਦਾ ਨਾਮ, ਔਰ ਗੁਰੂ ਦਾ ਪਿਆਰ, ਗੁਰੂ ਦੀ ਸ਼ਰਧਾ ਆਈ, ਉਹ ਰੋਗ-ਮੁਕਤ ਹੋ ਗਿਆ, ਉਹਨਾਂ ਦਾ ਜੀਅੜਾ ਫਿਰ ਤਪਿਆ ਨਾ। ਉਹਨਾਂ ਦਾ ਜੀਅ ਫਿਰ ਖਰਾਬ ਨਾ ਹੋਇਆ, ਜਿਨ੍ਹਾਂ ਨੂੰ ਸ਼ਰਧਾ ਆ ਗਈ ਧੰਨ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਉਤੇ ! ਅਸੀਂ ਉਸ ਵਿਅਕਤੀ ਦਾ ਸਤਿਕਾਰ ਨਹੀਂ ਕਰਦੇ, ਅਸੀਂ ਸ਼ਬਦ ਗੁਰੂ ਦਾ ਸਤਿਕਾਰ ਕਰਦੇ ਹਾਂ। ਕਿਉਂ ?

ਜਿਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਹੈ, ਜਿਸ ਦੀ ਜ਼ਬਾਨ 'ਤੇ ਗੁਰੂ ਦੇ ਸ਼ਬਦ ਦੀ ਵਿਆਖਿਆ ਹੈ ਤਾਂ ਉਸ ਸ਼ਬਦ ਦੀ ਵਿਆਖਿਆ ਕਰਕੇ, ਉਸ ਸ਼ਬਦ ਦੇ ਕੀਰਤਨ ਕਰਕੇ, ਉਸ ਪ੍ਰਾਣੀ ਦਾ ਵੀ ਅਸੀਂ ਸਤਿਕਾਰ ਕਰਦੇ ਹਾਂ। ਜਿਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਹੈ, ਗੁਰੂ ਦਾ ਇਲਮ ਹੈ, ਗੁਰੂ ਦਾ ਗਿਆਨ ਹੈ, ਗੁਰੂ ਦੀ ਵਿਚਾਰ ਹੈ ਔਰ ਜਿਸ ਨੇ ਆਪਣੇ ਆਪ ਨੂੰ ਅਰਪਣ ਕਰ ਦਿੱਤਾ ਹੈ ਗੁਰੂ ਦੇ ਸ਼ਬਦ ਵਿਚ, ਜਿਸ ਨੇ ਆਪਣੀ ਜ਼ਿੰਦਗੀ ਨੂੰ ਆਤਮ ਸਮਰਪਣ ਵਿਚ ਲੈ ਆਂਦਾ ਹੈ, ਗੁਰੂ ਉਸ ਦੇ ਜੀਵਨ ਦੇ ਤਮਾਮ ਦੁੱਖ, ਤਮਾਮ ਕਸ਼ਟ ਨਾਸ ਕਰ ਦਿੰਦਾ ਹੈ। ਐਸਾ ਨਹੀਂ ਕਿ ਜੇ ਅਸੀਂ ਗੁਰੂ-ਗੁਰੂ ਜਪੀਏ, ਵਾਹਿਗੁਰੂ-ਵਾਹਿਗੁਰੂ ਕਹੀਏ ਸਾਨੂੰ ਬੁਖਾਰ ਨਹੀਂ ਹੋਵੇਗਾ, ਐਸ ਤਰ੍ਹਾਂ ਦੇ ਭੁਲੇਖੇ ਵਿਚ ਬਿਲਕੁਲ ਨਹੀਂ ਰਹਿਣਾ। ਜੇ ਅਸੀਂ ਵਾਹਿਗੁਰੂ-ਵਾਹਿਗੁਰੂ ਦੀ ਧੁਨ ਅਲਾਪੀਏ, ਸਾਡੇ ਸਰੀਰ 'ਤੇ ਦੁੱਖ, ਪੀੜਾ ਨਹੀਂ ਆਏਗੀ, ਆਏਗੀ। ਦੁੱਖ ਵੀ ਉਸੇ ਤਰ੍ਹਾਂ ਰਹਿਣਗੇ, ਗਮ ਵੀ ਉਸੇ ਤਰ੍ਹਾਂ ਰਹਿਣਗੇ ! ਪੀੜਾ, ਕਸ਼ਟ ਵੀ ਉਸੇ ਤਰ੍ਹਾਂ ਰਹਿਣਗੇ। ਲੇਕਿਨ ਹਰ ਪੀੜਾ ਦੇ ਹੁੰਦਿਆਂ ਹੋਇਆਂ, ਗਮ ਤੇ ਦੁੱਖ ਦੇ ਹੁੰਦਿਆਂ ਹੋਇਆਂ ਤੁਸੀਂ ਇਹ ਮਹਿਸੂਸ ਕਰੋਗੇ :

*ਅਨੰਦੁ ਭਇਆ ਮੇਰੀ ਮਾਏ*
*ਸਤਿਗੁਰੂ ਮੈ ਪਾਇਆ ॥* *(ਪੰਨਾ ੯੧੭)*

ਸਮਝ ਆ ਜਾਏਗੀ ਭਾਣੇ ਦੀ, ਹੁਕਮ ਦੀ ! ਜਿਸ ਨੂੰ ਹੁਕਮ ਔਰ ਭਾਣੇ ਵਿਚ ਰਹਿਣ ਦੀ ਜੁਗਤਿ ਨਹੀਂ ਆਈ, ਤਾਂ ਐਸਾ ਵਿਅਕਤੀ ਵਿਰਲਾਪ ਕਰਦਾ ਰਹੇਗਾ, ਰੋਂਦਾ ਰਹੇਗਾ। ਕਸ਼ਟ ਔਰ ਪੀੜਾ ਭੋਗਦਾ ਰਹੇਗਾ। ਸਿੰਧ ਦੇ ਇਲਾਕੇ ਵਿਚ ਦਿਪਾਲਪੁਰ ਔਰ ਦਿਪਾਲਪੁਰ ਦਾ ਚੌਧਰੀ ਨੂਰ ਸ਼ਾਹ ਨੂਰੀ। ਸੋਚ ਬੈਠਾ ਕਿ ਮੈਂ ਇਲਾਕੇ ਦਾ ਇਤਨਾ ਵੱਡਾ ਬੰਦਾ ਤੇ ਕਿਸੇ ਨੇ ਸਮਝਾਇਆ ਜਾ ਕੇ ਜਗਤ ਨੂੰ ਤਾਰਨ ਵਾਸਤੇ, ਕਿ ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਆਏ ਨੇ ਤੇ ਜੇ ਤੂੰ ਵੀ ਉਹਨਾਂ ਦੇ ਦਰਸ਼ਨ ਕਰ ਲੈ ਤਾਂ ਤੇਰੇ ਜੀਵਨ ਨੂੰ ਚਾਰ-ਚੰਨ ਲੱਗ ਜਾਣਗੇ। ਪਰ ਜਦੋਂ ਬੰਦਾ ਕਿਸੇ ਬਹੁਤ ਵੱਡੇ ਅਹੁਦੇ 'ਤੇ ਹੋਵੇ ਤੇ ਲੋਕੀਂ ਉਸ ਦੀ ਇੱਜ਼ਤ ਕਰਦੇ ਹੋਣ, ਉਦੋਂ ਬੰਦਾ ਸਮਝਦਾ ਨਹੀਂ, ਬੰਦਾ ਭੁੱਲ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਉਸ ਨੇ ਕੁਬੋਲ ਬੋਲੇ। ਸਾਡਾ ਇਤਿਹਾਸ ਆਖਦਾ ਹੈ ਕਿ ਉਹ ਆਖਣ ਲੱਗਾ, ਤੁਹਾਨੂੰ ਪਤਾ ਹੈ, ਮੇਰੇ ਕੋਲ ਦੁਨੀਆਂ ਆਉਂਦੀ ਹੈ ਤੇ ਮੈਨੂੰ ਸਲਾਮ ਕਰਦੀ ਹੈ, ਮੇਰੇ ਅੱਗੇ ਨਿਉਂਦੀ ਹੈ, ਮੈਨੂੰ ਮੱਥਾ ਟੇਕਦੀ ਹੈ ਤੇ ਤੁਸੀਂ

ਕਿਸ ਨਾਨਕ ਦੀ ਬਾਤ ਕਰਦੇ ਹੋ ? ਕਹਿੰਦੇ ਨੇ ਵਕਤ ਇਸ ਤਰ੍ਹਾਂ ਦਾ ਆ ਗਿਆ ਕਿ ਅਹੁਦਾ ਕਿਸੇ ਕੋਲ ਟਿਕਿਆ ਨਹੀਂ ਰਹਿੰਦਾ। ਅਹੁਦਾ ਵੀ ਖੁੱਸ ਗਿਆ, ਚੌਧਰਤਾ ਵੀ ਜਾਣ ਲੱਗੀ ਤੇ ਸਰੀਰ ਵੀ ਜ਼ਰਜ਼ਰਾ ਹੋ ਗਿਆ ਤੇ ਨਿਰਾ ਜ਼ਰਜ਼ਰਾ ਨਾ ਹੋਇਆ, ਬਲਕਿ ਰੋਗ ਵਿਚ ਗ੍ਰਸਿਆ ਗਿਆ, ਪੀੜਾ ਵਿਚ ਭਰ ਗਿਆ। ਰੋਗ ਵੀ ਕੋਈ ਮਾੜਾ ਮੋਟਾ ਨਹੀਂ, ਐਗਜ਼ੀਮਾ ਅਰਥਾਤ ਕੋੜ੍ਹਿਆਂ ਦਾ ਰੋਗ। ਇਤਨਾ ਜ਼ਿਆਦਾ ਦੁਖੀ ਹੋਇਆ ਕਿ ਹੌਲੇ-ਹੌਲੇ ਸਮਾਜ ਵੀ ਛੱਡ ਗਿਆ, ਮਿੱਤਰ ਵੀ ਛੱਡ ਗਏ, ਦੋਸਤ ਵੀ ਛੱਡ ਗਏ। ਇਥੋਂ ਤੱਕ ਕਿ ਸਾਕ-ਸਬੰਧੀ ਵੀ ਛੱਡ ਗਏ ਤੇ ਪਰਿਵਾਰ ਵੀ ਛੱਡਣਾ ਸ਼ੁਰੂ ਹੋ ਗਿਆ। ਪਰਿਵਾਰ ਵਿਚ ਹੀ ਇਹ ਚਰਚਾ ਚੱਲ ਪਈ ਕਿ ਇਹ ਛੂਆਛੂਤ ਦਾ ਰੋਗੀ ਹੈ। ਬੱਚੇ ਵੀ ਰੋਟੀ ਦੇਣ ਤੋਂ ਗੁਰੇਜ਼ ਕਰਨ ਲੱਗ ਪਏ। ਹੌਲੇ-ਹੌਲੇ ਪਿੰਡ ਦੇ ਲੋਕਾਂ ਨੇ ਪਰਿਵਾਰ ਨੂੰ ਇਹ ਗੱਲ ਸਮਝਾਈ ਕਿ ਇਸ ਬਿਮਾਰੀ ਨੂੰ ਕਿਉਂ ਘਰ ਵਿਚ ਰੱਖਿਆ ਹੋਇਆ ਹੈ? ਇਸ ਤਰ੍ਹਾਂ ਕਰੋ ਕਿ ਪਿੰਡ ਦੇ ਬਾਹਰ ਵੱਲ ਇਕ ਕੁੱਲੀ ਬਣਾ ਦਿਉ, ਤਾਂਕਿ ਇਸ ਛੂਆਛੂਤ ਦੀ ਬਿਮਾਰੀ ਨੂੰ ਰੋਕ-ਥਾਮ ਪਾਈ ਜਾ ਸਕੇ। ਇਹ ਰੋਗ ਬਹੁਤ ਭੈੜਾ ਹੈ, ਬਹੁਤ ਗੰਦਾ ਹੈ, ਐਵੇਂ ਸਾਰਾ ਪਿੰਡ ਇਸ ਦੀ ਲਪੇਟ ਵਿਚ ਨਾ ਆ ਜਾਵੇ। ਔਰ ਮੈਂ ਐਸਾ ਪੜ੍ਹਿਆ ਹੈ ਕਿ ਉਸ ਨੂੰ ਬਾਹਰ ਕੁੱਲੀ ਵਿਚ ਬਿਠਾ ਦਿੱਤਾ ਹੈ ਤੇ ਇਸ ਨੂੰ ਪਿੰਡ ਦੇ ਲੋਕਾਂ ਨੇ ਗਿਆਨ ਦਿੱਤਾ ਕਿ ਕੋਈ ਨਾ ਕੋਈ ਤੇਰੀ ਕੁੱਲੀ ਦੇ ਬਾਹਰ ਰੋਟੀ ਰੱਖ ਜਾਇਆ ਕਰੇਗਾ। ਤੂੰ ਅੰਦਰੋਂ ਬਾਹਰ ਨਹੀਂ ਨਿਕਲਣਾ। ਆਵਾਜ਼ ਦਿਆ ਕਰੇਗਾ ਕੋਈ ਰੋਟੀ ਰੱਖਣ ਵਾਲਾ ਵਿਅਕਤੀ ਤੇ ਜਦ ਉਹ ਚਲਾ ਜਾਇਆ ਕਰੇਗਾ ਤੇ ਤੂੰ ਬਾਹਰ ਨਿਕਲ ਕੇ ਰੋਟੀ ਖਾ ਲਿਆ ਕਰੀਂ ! ਇਤਨੀ ਹਾਲਤ ਖਸਤਾ ਹੋ ਸਕਦੀ ਹੈ:

*ਭੇਖਾਰੀ ਤੇ ਰਾਜੁ ਕਰਾਵੈ*
*ਰਾਜਾ ਤੇ ਭੇਖਾਰੀ ॥*
*ਖਲ ਮੂਰਖ ਤੇ ਪੰਡਿਤੁ ਕਰਿਬੋ*
*ਪੰਡਿਤ ਤੇ ਮੁਗਧਾਰੀ ॥* (ਪੰਨਾ ੧੨੫੨)

ਪ੍ਰਮਾਤਮਾ ਕਰ ਸਕਦਾ ਹੈ। ਜਲ ਤੋਂ ਥਲ ਵੀ ਕਰ ਸਕਦਾ ਹੈ। ਪ੍ਰਮਾਤਮਾ ਐਸਾ ਵੀ ਕਰ ਸਕਦਾ ਹੈ :

*ਕੀੜਾ ਥਾਪਿ ਦੇਇ ਪਾਤਿਸਾਹੀ*
*ਲਸਕਰ ਕਰੇ ਸੁਆਹ ॥* (ਪੰਨਾ ੧੪੪)

ਪ੍ਰਮਾਤਮਾ ਕੀੜੇ ਨੂੰ ਵੀ ਜੇ ਸ਼ਕਤੀ ਦੇ ਦੇਵੇ ਤਾਂ ਵੱਡੇ ਲਸ਼ਕਰ ਨੂੰ ਖਤਮ ਕਰ ਸਕਦਾ ਹੈ। ਇਤਨੀ ਦਲੇਰੀ ਔਰ ਹਿੰਮਤ ਉਪਜਦੀ ਹੈ ਅੰਦਰ! ਪਰ ਇਹ ਇਕ ਰਾਜ ਤੋਂ ਬਣਿਆ ਹੋਇਆ ਭਿਖਾਰੀ ਹੈ, ਚੌਧਰੀ ਤੋਂ ਬਣਿਆ ਹੋਇਆ ਕੋੜ੍ਹੀ ਦੀ ਸ਼ਕਲ ਵਿਚ। ਪਿੰਡ ਦੀ ਬਾਹਰ ਕੁੱਲੀ ਵਿਚ ਬੈਠਾ ਹੈ। ਰੱਬ ਕਿਸੇ ਨੂੰ ਇਤਨੀ ਮੁਫਲਸੀ, ਇਤਨੀ ਗੁਰਬਤ ਔਰ ਇਤਨੀ ਗਰੀਬੀ ਨਾ ਦੇਵੇ। ਔਰ ਖਾਸ ਕਰਕੇ ਕਿਸੇ ਪ੍ਰਚਾਰਕ ਨੂੰ ਮੁਫਲਸੀ, ਗੁਰਬਤ ਤੇ ਗਰੀਬੀ ਨਾ ਦੇਵੇ, ਕਿਉਂਕਿ ਜਿਹੜਾ ਪ੍ਰਚਾਰਕ ਮੁਫਲਸ, ਗੁਰਬਤ ਦਾ ਮਾਰਿਆ ਗਰੀਬ ਹੋਵੇਗਾ, ਉਸ ਦੇ ਕੋਲ ਗੱਲ ਕਹਿਣ ਦੀ ਜੁਰੱਅਤ ਵੀ ਨਹੀਂ ਹੋਏਗੀ ਤੇ ਪ੍ਰਬੰਧਕ, ਸੱਜਣ ਜੋ ਦੁਨੀਆਂ ਭਰ ਦੇ ਤਜਰਬੇ ਦਸਦੇ ਨੇ, ਉਹ ਵੀ ਉਸ ਦੀ ਗੱਲ ਨੂੰ ਸੁਣਨ ਵਾਸਤੇ ਰਾਜ਼ੀ ਨਹੀਂ ਹੋਣਗੇ! ਇਕ ਸ਼ਾਇਰ ਸ਼ਾਇਦ ਇਸੇ ਲਈ ਆਖਦਾ ਹੈ ਕਿ :

*ਖ਼ੁਦਾ ਮਹਿਫ਼ੂਜ਼ ਰਖੇ ਹਰ,*
*ਬਸਰ ਕੋ ਤੰਗਦਸਤੀ ਸੇ।*
*ਯਹ ਸਾਥ ਮੇਂ ਲੇਕਰ ਸੈਂਕੜੋਂ,*
*ਇਲਜ਼ਾਮ ਆਤੀ ਹੈ।*

ਗੁਰਬਤ ਕਿਸੇ ਤੇ ਨਾ ਆਵੇ। ਜਿਸ ਕੋਲ ਗਰੀਬੀ ਆ ਜਾਏ ਉਸ਼ ਕੋਲ ਸੈਂਕੜੇ ਇਲਜ਼ਾਮ ਵੀ ਆ ਜਾਂਦੇ ਨੇ, ਕਿਉਂਕਿ ਗਰੀਬ ਬੰਦਾ, ਨਿਮਾਣਾ ਵਿਅਕਤੀ ਜਿਸ ਦੇ ਕੋਲ ਧਨ, ਪੂੰਜੀ, ਦੌਲਤ ਨਹੀਂ ਹੈ, ਉਹ ਗੁਰਬਤ ਦਾ ਸ਼ਿਕਾਰ ਹੈ। ਦੂਜਾ ਜਿਹੜਾ ਮਰਜ਼ੀ ਬੰਦਾ ਮਿਹਣਾ, ਤਾਅਨਾ ਮਾਰ ਸਕਦਾ ਹੈ, ਦੇ ਸਕਦਾ ਹੈ। ਲੇਕਿਨ ਇਹ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਹੀ ਹਨ ਜੋ ਪੈਰਾਂ ਵਿਚ ਲਿਤਾੜੇ ਜਾ ਚੁੱਕੇ ਵਰਗ ਗਰੀਬ ਨੂੰ, ਚੁੱਕ ਕੇ, ਅਮੀਰਾਂ ਦੇ ਠਾਠ ਵਿਚ ਪਹੁੰਚਾਣ ਦਾ ਸੁਪਨਾ ਲੈਂਦੇ ਨੇ। ਔਰ ਜਿਸ ਸੁਪਨੇ ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਸਾਕਾਰ ਕੀਤਾ ਇਹ ਕਹਿ ਕੇ :

*ਇੰਨ ਗ੍ਰੀਬ ਸਿੱਖਨ ਕੌ ਦਯੈ ਪਤਿਸ਼ਾਹੀ।*
*ਏ ਯਾਦ ਰਖੈਂ ਹਮਰੀ ਗੁਰਿਆਈ ॥੨੩॥*

*(ਪ੍ਰਾਚੀਨ ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ)*

ਇਨ੍ਹਾਂ ਗਰੀਬਾਂ ਨੂੰ ਮੈਂ ਇਸ ਤਰ੍ਹਾਂ ਦੀ ਪਾਤਸ਼ਾਹੀ ਬਖਸ਼ਾਂਗਾ ਕਿ ਯਾਦ ਰੱਖਣਗੇ ਅਸੀਂ ਵੀ ਗੁਰੂ ਨਾਨਕ ਦੀ ਗੱਦੀ ਨੂੰ ਸਿਜਦਾ ਕੀਤਾ ਸੀ, ਮੱਥਾ ਟੇਕਿਆ, ਸਿਰ ਝੁਕਾਇਆ ਸੀ। ਇਹ ਸਭੋ ਕੁਝ ਬਖਸ਼ਿਸ਼ 'ਚੋਂ ਮਿਲ ਸਕਦਾ

ਹੈ, ਜੇਕਰ ਬੰਦੇ ਨੂੰ ਲੈਣ ਦੀ ਜੁਗਤਿ ਆ ਜਾਏ ! ਜਿਸ ਕੋਲ ਨਹੀਂ, ਉਸ ਕੋਲ ਕੁਝ ਭੀ ਨਹੀਂ। ਭਾਈ ਸਾਹਿਬ ਭਾਈ ਨੰਦ ਲਾਲ ਦਾ ਇਕ ਬਚਨ ਹੈ, ਜਿਸ ਬਚਨ ਦੇ ਅੰਦਰ ਉਹਨਾਂ ਨੇ ਵਿਚਾਰ ਦਿੱਤੀ ਹੈ। ਕਾਸ਼! ਕੋਈ ਵਿਚਾਰ, ਕੋਈ ਬਚਨ ਸਾਡੇ ਹਿਰਦੇ ਵਿਚ ਵੀ ਵੱਸ ਜਾਏ :

*ਮ-ਬਰ ਐ ਬਾਦ ਖਾਕਮ ਅਜ਼ ਦਰਿ ਦੋਸੁ*
*ਦੁਸ਼ਮਨਮ ਸਰ ਜ਼ਨਦ ਕਿ ਹਰ ਜਾਈਸੁ ॥੩॥*

ਕਿ ਜੇ ਮੈਂ ਬਰਬਾਦ ਵੀ ਹੋ ਜਾਵਾਂ, ਖਤਮ ਵੀ ਹੋ ਜਾਵਾਂ, ਖਾਕ ਵੀ ਹੋ ਜਾਵਾਂ, ਸਵਾਹ ਦੀ ਮੁੱਠ ਵੀ ਬਣ ਜਾਵਾਂ ਤੇ ਮੇਰੇ ਸਰੀਰ ਦੀ ਸਵਾਹ ਦੀ ਮੁੱਠ ਨੂੰ ਵੀ ਚੰਗੀ ਤਰ੍ਹਾਂ ਦਫਨ ਕਰ ਲਿਆ ਜੇ ਚਿਕਨੀ ਮਿੱਟੀ ਨਾਲ, ਕਿਉਂਕਿ ਮਰਨ ਤੋਂ ਬਾਅਦ ਜੇ ਮੇਰੇ ਤਨ ਦੀ ਖਾਕ, ਸੁਆਹ ਉੱਡ ਕੇ ਕਿਸੇ ਹੋਰ ਧਰਮ ਦੀ ਦਹਿਲੀਜ਼ ਨੂੰ ਟੱਪ ਜਾਏ ਤੇ ਉਸ ਧਰਮ ਦੇ ਲੋਕੀਂ ਇਹ ਗੱਲ ਨਾ ਆਖਣ ਕਿ ਇਹ ਉਸ ਨੰਦ ਲਾਲ ਦੇ ਸਰੀਰ ਦੀ ਸੁਆਹ ਹੈ, ਜਿਹੜਾ ਜੀਉਂਦੇ ਜੀਅ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਵੱਖ ਨਹੀਂ ਸੀ ਹੁੰਦਾ ਤੇ ਅੱਜ ਮਰਨ ਤੋਂ ਬਾਅਦ ਉਹਦੇ ਤਨ ਦੀ ਖਾਕ, ਦਰ-ਦਰ 'ਤੇ ਤੁਰੀ ਫਿਰਦੀ ਹੈ। ਇਸ ਤਰ੍ਹਾਂ ਦਾ ਮੈਨੂੰ ਵਿਚਾਰ ਗਵਾਰਾ ਨਹੀਂ। ਮਰਨ ਤੋਂ ਬਾਅਦ ਵੀ ਗੁਰੂ ਤੋਂ ਵਿਛੜਨਾ ਨਹੀਂ ਚਾਹੁੰਦਾ, ਇਤਨਾ ਭਰੋਸਾ ਹੈ। ਅਸੀਂ ਤਾਂ ਜੀਉਂਦੇ ਹੋਏ ਵਿਛੜੇ ਹੋਏ ਹਾਂ। ਅਸੀਂ ਤਾਂ ਸਾਰੇ ਪਾਸੇ ਹੀ ਆਨੰਦ ਮਾਣ ਲੈਂਦੇ ਹਾਂ। ਅਨੰਤ ਕਿਸ਼ਤੀਆਂ ਵਿਚ ਸਾਡੇ ਪੈਰ ਟਿਕੇ ਹੋਏ ਨੇ, ਸਾਨੂੰ ਇਕ ਤੇ ਭਰੋਸਾ ਹੀ ਨਹੀਂ ਆਇਆ :

*ਇਕਾ ਬਾਣੀ ਇਕੁ ਗੁਰੁ*
*ਇਕੋ ਸਬਦੁ ਵੀਚਾਰਿ ॥* *(ਪੰਨਾ ੬੪੬)*

ਇਸ ਇਕ ਸ਼ਬਦ 'ਤੇ ਸਾਡਾ Faith (ਵਿਸ਼ਵਾਸ), Strong (ਮਜ਼ਬੂਤ) ਨਹੀਂ ਹੋਇਆ। ਮੈਂ ਅੱਗੇ ਵੀ ਜ਼ਿਕਰ ਕੀਤਾ ਸੀ ਸ਼ਾਇਦ, ਮੈਂ ਫਿਰ ਗੱਲ ਦੁਹਰਾਵਾਂ ਕਿ ਅਮਰੀਕਾ ਦੇ ਅੰਦਰ ਦਾਸ ਅੰਮ੍ਰਿਤ ਵੇਲੇ ਬੈਠਾ ਸੀ ਤੇ ਦਰਵਾਜ਼ੇ 'ਤੇ ਦਸਤਕ ਹੋਈ। ਦਰਵਾਜ਼ਾ ਖੋਲ੍ਹਿਆ ਤੇ ਦੋ ਅੰਗਰੇਜ਼ ਸਾਹਮਣੇ ਖੜੇ ਸਨ ਮੇਰੇ। ਜੋ ਕੈਥਲੋਕ ਸਨ। ਪ੍ਰਚਾਰ ਕਰਨ ਵਾਸਤੇ Door To Door ਜਾਂਦੇ ਨੇ! ਅਸੀਂ ਤੇ ਗੁਰਦੁਆਰਿਆਂ ਤੱਕ ਹੀ ਸੀਮਤ ਕਰ ਲਿਆ। ਸਾਡੀ ਤੇ ਹਾਲਤ ਇਤਨੀ ਖਸਤਾ ਹੋ ਗਈ ਹੈ ਕਿ ਅਸੀਂ ਗੁਰਦੁਆਰੇ ਦੇ ਅੰਦਰ ਵੀ ਪ੍ਰਚਾਰ ਕਰਦੇ ਹੋਈਏ, ਫਿਰ ਵੀ ਸ਼ਾਇਦ ਉਤਨਾ ਗ੍ਰਹਿਣ ਕਰਨ ਦੀ ਜ਼ਹਿਮਤ ਨਾ ਕਰੀਏ, ਕਿਉਂਕਿ ਅਸੀਂ For The Time Being ਰਸ ਲੈਂਦੇ ਹਾਂ। ਜਿਸ

ਤਰ੍ਹਾਂ ਕੀਰਤਨ ਦਾ ਰਸ ਲੈਂਦੇ ਹਾਂ, ਚੰਗੀ ਆਵਾਜ਼, ਚੰਗਾ ਸਾਜ਼, ਚੰਗਾ ਮਿਊਜ਼ਿਕ, ਇਸ ਤਰ੍ਹਾਂ ਅਸੀਂ ਜ਼ਬਾਨ ਦਾ ਵੀ ਰੱਸ ਲੈਂਦੇ ਹਾਂ। ਅਸੀਂ ਗੁਰੂ ਦਾ ਰਸ, ਸ਼ਬਦ ਦਾ ਰਸ, ਨਾਮ ਦਾ ਰਸ, ਬਾਣੀ ਦਾ ਰਸ ਬਹੁਤ ਘੱਟ ਅਨੁਭਵ ਕੀਤਾ ਹੈ ਪਰ ਜਿਨ੍ਹਾਂ ਨੇ ਕੀਤਾ ਹੈ, ਉਹ ਚੌਵੀ-ਘੰਟੇ ਜੁੜੇ ਰਹਿੰਦੇ ਨੇ ਅੰਤਰ-ਆਤਮਾ ਨਾਲ। ਔਰ ਸਾਡੇ 'ਤੇ ਇਹ ਹਾਲੇ ਵਾਦੀ ਨਹੀਂ ਪਈ ਕਿ ਅਸੀਂ ਵੀ ਦਰਵਾਜ਼ੇ-ਦਰਵਾਜ਼ੇ ਜਾ ਕੇ ਗੁਰਮਤਿ ਦਾ ਪ੍ਰਚਾਰ ਕਰ ਸਕੀਏ। ਅਗਰ ਕੀਤਾ ਹੁੰਦਾ ਅੱਜ ਪੰਜਾਬ ਦੀ ਧਰਤੀ 'ਤੇ ਸਾਡੇ ਬੱਚੇ ਇਤਨੇ ਵੱਡੇ ਅੱਜ Drug Headic ਨਾ ਹੁੰਦੇ। ਪੰਜਾਬ ਹੀ ਇਤਨਾ ਡਰਗਿਸਟ ਕਿਉਂ ਹੁੰਦਾ ਜਾ ਰਿਹਾ ਹੈ ? ਕੀ ਅਸੀਂ ਆਪਣੇ ਆਉਣ ਵਾਲੇ ਭਵਿੱਖ ਨੂੰ ਚਿੰਤਾ ਨਾਲ ਦੇਖ ਰਹੇ ਹਾਂ। ਸਾਡੇ ਬਜ਼ੁਰਗ, ਸਾਡੇ ਇੰਨਟਕੁਚਲ ਪਰਸਨੈਲਟੀਆਂ ਜਿਤਨੀਆਂ ਵੀ ਨੇ ਉਹ ਚਿੰਤਾ ਨਾਲ ਦੇਖ ਰਹੀਆਂ ਨੇ ਕਿ ਜਿਨ੍ਹਾਂ ਬੱਚਿਆਂ ਦੇ ਮੁਤੱਲਕ ਅੱਜ ਤੱਕ ਇਹ ਲਿਖਿਆ ਜਾਂਦਾ ਰਿਹਾ ਹੈ ਦੀਵਾਰਾਂ ਤੇ ਕਿ ਅੱਜ ਦੇ ਬੱਚੇ ਕੱਲ੍ਹ ਦੇ ਨੇਤਾ। ਉਹਨਾਂ ਨੂੰ ਨੇਤਾ ਬਣਾਉਣ ਤੱਕ ਕੋਈ ਜ਼ੋਰ ਨਹੀਂ ਲਗਾਇਆ ਜਾ ਰਿਹਾ। ਜੇ ਇਹੀ ਹਾਲ ਰਿਹਾ ਤਾਂ ਅੱਜ ਦੇ ਬੱਚੇ ਕੱਲ੍ਹ ਦੇ ਠੱਗ ਹੋਣਗੇ, ਕੱਲ੍ਹ ਦੇ ਚੋਰ ਹੋਣਗੇ, ਕੱਲ ਦੇ ਅਯਾਸ਼ ਹੋਣਗੇ, ਕੱਲ੍ਹ ਦੇ ਬਹੁਤ ਵੱਡੇ ਡਰਗਿਸਟ ਹੋਣਗੇ ! ਪਰ ਫਿਰ ਮੈਂ ਉਹੀ ਬੇਨਤੀ ਕਰਾਂ ਕਿ ਗੁਰਦੁਆਰਿਆਂ ਦੇ ਅੰਦਰ ਨਿਰੀ ਕਥਾ, ਨਿਰੀ ਕੀਰਤਨ ਦੀ ਗੱਲ ਸੀਮਤ ਨਾ ਰੱਖੀਏ। ਅਗਰ ਅਸੀਂ ਪੰਜਾਬ ਦੇ ਭਵਿੱਖ ਨੂੰ ਨਹੀਂ, ਦੁਨੀਆਂ ਨੂੰ ਬਚਾਉਣਾ ਚਾਹੁੰਦੇ ਹਾਂ ਤੇ ਇਹ ਗੱਲ ਜ਼ਰੂਰੀ ਹੈ ਕਿ ਗੁਰਦੁਆਰਿਆਂ ਦੇ ਨਾਲ-ਨਾਲ ਡੀ-ਅਡੀਕਸ਼ਨ ਸੈਂਟਰ ਵੀ ਹੋਣੇ ਲਾਜ਼ਮੀ ਨੇ ! ਗੁਰਦੁਆਰਿਆਂ ਦੇ ਨਾਲ-ਨਾਲ ਗੁਰਮਤਿ-ਅਭਿਆਸ ਕੇਂਦਰ ਵੀ ਹੋਣੇ ਜ਼ਰੂਰੀ ਨੇ ! ਅਸੀਂ ਬਣਾਇਆ ਗੁਰਮੰਤਰ ਅਭਿਆਸ ਕੇਂਦਰ ! ਗੁਰਦੁਆਰਿਆਂ ਵਿਚ ਪੂਜਾ ਹੋਈ ਹੈ, ਪਾਠ ਹੋਇਆ ਹੈ, ਲੇਕਿਨ ਇਸ ਤਰ੍ਹਾਂ ਦੇ ਕੇਂਦਰ ਅਸੀਂ ਨਿਯੁਕਤ ਨਾ ਕਰ ਸਕੇ। ਗੁਰਦੁਆਰਿਆਂ ਵਿਚ ਮਾਨਸਿਕ ਪਰੇਸ਼ਾਨੀਆਂ ਤੋਂ ਪੀੜਿਤ ਲੋਕਾਂ ਲਈ ਕਾਨਸਲਿੰਗ ਹੋਣੀ ਜ਼ਰੂਰੀ ਹੈ। ਲੇਕਿਨ ਅਸੀਂ ਕੋਈ ਕਾਨਸਲਿੰਗ ਸੈਂਟਰ ਬਣਾਇਆ ਅੱਜ ਤਕ ? ਗੁਰਦੁਆਰੇ ਬਣਨ ਦੇ ਨਾਲ-ਨਾਲ ਹੋਣਾ ਚਾਹੀਦਾ ਹੈ All Religious Research Centre. ਜਿਥੇ ਤਮਾਮ ਧਰਮਾਂ ਦੇ ਲੋਕ ਆ ਕੇ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨ ਤੇ ਇਸ ਤੋਂ ਮੁਤਾਸਿਰ ਹੋ ਜਾਣ, ਪ੍ਰਭਾਵਿਤ ਹੋ ਜਾਣ ! ਲੇਕਿਨ ਇਸ ਤਰ੍ਹਾਂ ਦਾ ਕਰਮ ਅਸੀਂ ਕੋਈ ਨਹੀਂ ਕਰ ਸਕੇ ! ਇਸ ਕਰਕੇ ਸਾਡਾ ਭਵਿੱਖ ਜਿਹੜਾ ਹੈ ਉਹ

ਚਿੰਤਾ ਵਿਚ ਹੈ। ਇਹ ਵੀ ਸਾਡੇ ਲਈ ਇਕ ਬੜਾ ਵੱਡਾ ਰੋਗ ਹੈ। ਕੁਰਸੀਆਂ ਦੇ ਰੋਗ ਇਤਨੇ ਜ਼ਿਆਦਾ ਚੰਮੜ ਗਏ ਸਾਨੂੰ ਕਿ ਅਸੀਂ ਕੁਰਸੀ ਰੋਗ ਵਿਚ ਆਤਮਿਕ ਤੇ ਮਾਨਸਿਕ ਰੋਗ ਦੀ ਚਿੰਤਾ ਹੀ ਨਾ ਕੀਤੀ। ਸਭ ਕੁਝ ਤਬਾਹ ਹੋ ਜਾਏ ਤੇ ਹੋ ਜਾਏ, ਪਰ ਆਉਣ ਵਾਲੇ ਭਵਿੱਖ ਦੀ ਕੋਈ ਚਿੰਤਾ ਹੀ ਨਹੀਂ। ਇਹ ਸਾਡੇ ਆਗੂ ਹੁਣ ਤਕ ਕਰਦੇ ਨੇ, ਪਰ ਹੁੰਦਾ ਵੀ ਪਿਆ ਹੈ ! ਜੇ ਦਰਵਾਜ਼ੇ-ਦਰਵਾਜ਼ੇ 'ਤੇ ਜਾ ਕੇ ਗੁਰੂ ਦੀ ਮੱਤ ਦਾ ਪ੍ਰਚਾਰ ਕੀਤਾ ਜਾਏ ਤਾਂ ਜੀਵਨ ਵਿਚ Revolution ਅਰਥਾਤ ਕ੍ਰਾਂਤੀ ਆ ਸਕਦੀ ਹੈ ਤੇ ਜੇ ਵੀਹ-ਤੀਹ ਚਾਲੀ-ਚਾਲੀ ਸਾਲ ਤੋਂ ਕੋਈ ਕ੍ਰਾਂਤੀ ਹੀ ਨਹੀਂ ਆਈ, ਕੋਈ Changes ਹੀ ਨਹੀਂ ਆਈ ਤੇ ਫਿਰ ਕਿਉਂ ਕਰਨੇ ਕੀਰਤਨ ? ਕਿਉਂ ਸੁਣਨੀ ਹੈ ਕਥਾ, ਜੇ ਜ਼ਿੰਦਗੀ ਉਸੇ ਤਰ੍ਹਾਂ ਹੀ ਪੁਰਾਣੀ ਠੱਗੀਆਂ ਮਾਰਨ ਵਾਲੀ ਹਾਲੇ ਤੱਕ ਬਣੀ ਹੋਈ ਹੈ ? ਇਹ ਬੰਦੇ ਨੇ ਸੋਚਣਾ ਹੈ ਕਿ ਉਸ ਨੇ ਕਰਨਾ ਕੀ ਹੈ ?

*ਨੇਕੀ ਬਦੀ ਜਾਂ ਦੋ ਰਾਸਤੇ ਹੈਂ,*
*ਗੌਰ ਸੇ ਸੁਨ ਲੇ।*
*ਤੁਝੇ ਜਾਨਾ ਹੀ ਜਿਸ ਮੰਜ਼ਿਲ ਪੇ,*
*ਆਪਨਾ ਰਾਸਤਾ ਚੁਣ ਲੇ।*
*ਕਦਮ ਉਠਨੇ ਸੇ ਪਹਿਲੇ ਸੋਚ ਲੇ,*
*ਅੰਜਾਮ ਕਿਆ ਹੋਗਾ ?*
*ਭਲਾ ਕਰ ਭਲਾ ਹੋਗਾ,*
*ਬੁਰਾ ਕਰ ਬੁਰਾ ਹੋਗਾ।*
*ਕੋਈ ਦੇਖੇ ਨਾ ਦੇਖੇ,*
*ਪਰ ਖੁਦਾ ਤੋ ਦੇਖਤਾ ਹੋਗਾ।*

ਰੱਬ ਵੇਖਦਾ ਹੈ। ਪ੍ਰਮਾਤਮਾ ਨੂੰ ਪਤਾ ਹੈ ਕਿਹੜਾ ਬੁਰਾ ਹੈ ਤੇ ਕਿਹੜਾ ਚੰਗਾ ਹੈ ? ਕਿਹੜਾ ਨੇਕ ਹੈ ਤੇ ਕਿਹੜਾ ਬੇਈਮਾਨ ਹੈ ? ਵਾਹਿਗੁਰੂ ਨੂੰ ਪਤਾ ਹੈ ਕਿਹੜਾ ਗੁਰਮੁਖ ਹੈ ਤੇ ਕਿਹੜਾ ਮਨਮੁਖ ਹੈ ? ਇਸ ਲਈ ਅੱਜ ਦੇ ਇਸ ਸ਼ਬਦ ਦੇ ਅੰਦਰ ਇਹ ਵੀ ਹੈ, ਬਹੁਤ ਬੋਲਣ ਦੀ ਲੋੜ ਨਹੀਂ, ਇਹ ਸਾਰੇ ਝੱਖ ਮਾਰਨੀ ਹੈ। ਗੁਰੂ ਨੂੰ ਬੋਲ-ਬੋਲ ਕੇ ਦੱਸਣਾ ਕਿ ਪਾਤਿਸ਼ਾਹ ਮੈਂ ਇਹ ਕਰਮ ਕਰ ਰਿਹਾ ਹਾਂ, ਪਰ ਇਹਦੇ ਨਾਲ ਕੋਈ ਗੱਲ ਨਹੀਂ ਬਣਦੀ। ਸੋ ਮੈਂ ਬੇਨਤੀ ਕਰ ਰਿਹਾ ਸੀ ਕਿ ਅਮਰੀਕਾ ਦੇ ਅੰਦਰ ਜਦ ਦੋ ਵਿਅਕਤੀ ਅੰਮ੍ਰਿਤ ਵੇਲੇ ਮੇਰੇ ਦਰਵਾਜ਼ੇ 'ਤੇ ਆਏ ਤਾਂ ਮੈਂ ਦਰਵਾਜ਼ਾ ਖੋਲ੍ਹਿਆ। ਉਹਨਾਂ

ਆਉਂਦਿਆਂ ਹੀ ਕਿਹਾ, Mr. Singh, Do you have time to talk a about the religion ? ਕੋਈ ਹੈ ਵਕਤ ਧਰਮ ਦੇ ਉੱਤੇ ਗੱਲਬਾਤ ਕਰਨ ਵਾਸਤੇ ? ਮੈਂ ਕਿਹਾ, Why not ? ਕਿਉਂ ਨਹੀਂ ? ਮੈਂ ਕਿਹਾ, Please come inside ਮੈਂ ਕਿਹਾ ਬੈਠੋ ! ਬੈਠਾਇਆ, ਸਤਿਕਾਰ ਦੇ ਕੇ, ਬੜੇ ਖੁਸ਼ ਹੋ ਗਏ, ਕਿਉਂਕਿ ਸਿੱਖ ਜਗਤ ਦੇ ਅੰਦਰ ਬਾਬਾ ਜੀ ਨੇ ਇਹ ਗੱਲ ਬਹੁਤ ਵੱਡੀ ਸਮਝਾਈ ਸਾਨੂੰ ਕਿ ਦੁਨੀਆਂ ਦਾ ਕੋਈ ਵੀ ਆਦਮੀ ਤੁਹਾਡੇ ਸਾਹਮਣੇ ਆਏ, ਉਹਨੂੰ ਸਤਿਕਾਰ ਦੇਣਾ ਤੁਹਾਡਾ ਫ਼ਰਜ਼ ਹੈ। ਉਹਨਾਂ ਨੂੰ ਮੈਂ ਸਤਿਕਾਰ ਦਿੱਤਾ, ਬੈਠਾਇਆ ਤੇ ਬੜੇ ਖੁਸ਼ ਹੋਏ। ਆਖਣ ਲੱਗੇ, Mr. Singh, Do you know we come to your door to explain about the Jesius ? ਤੁਹਾਡੇ ਦਰਵਾਜ਼ੇ ਤੇ ਅਸੀਂ ਜੀਸਸ ਦੀ ਵਿਚਾਰ ਦੱਸਣ ਵਾਸਤੇ ਆਏ ਹਾਂ। ਕੀ ਤੁਹਾਡੇ ਕੋਲ ਵਕਤ ਹੈ ? ਮੈਂ ਕਿਹਾ ਮੇਰੇ ਕੋਲ ਵਕਤ ਹੈ। ਗੱਲ-ਬਾਤ ਦਾ ਸਿਲਸਿਲਾ ਸ਼ੁਰੂ ਹੋ ਗਿਆ 'ਤੇ ਉਹਨਾਂ ਸਭ ਤੋਂ ਪਹਿਲਾ ਸਵਾਲ ਮੈਨੂੰ ਇਹੀ ਕੀਤਾ ਕਿ If you don't mind can we ask you to some questions ? (ਜੇ ਤੁਸੀਂ ਮਹਿਸੂਸ ਨਹੀਂ ਕਰਦੇ ਤਾਂ ਅਸੀਂ ਤੁਹਾਡੇ ਕੋਲੋਂ ਕੁਝ ਪੁੱਛ ਸਕਦੇ ਹਾਂ ?) ਮੈਂ ਕਿਹਾ, ਪੁਛੋ। ਉਹਨਾਂ ਨੇ ਪਹਿਲਾ ਸਵਾਲ ਇਹ ਪੁੱਛਿਆ ਕਿ :

Q:- Do you beleive in Jesius Christ ?

ਕੀ ਤੁਸੀਂ ਜੀਸਸ ਕਰਾਇਸਟ 'ਤੇ ਵਿਸ਼ਵਾਸ ਕਰਦੇ ਹੋ ?

Ans :- I said, Yes.

ਮੈਂ ਕਿਹਾ, ਹਾਂ।

ਇਹ ਸੁਣ ਕੇ ਉਹ ਇੰਨੇ ਜ਼ਿਆਦਾ ਖੁਸ਼ ਹੋ ਗਏ, ਜਿਸ ਨੂੰ ਮੈਂ ਬਿਆਨ ਨਹੀਂ ਕਰ ਸਕਦਾ ! ਔਰ ਨਾਲ ਹੀ ਦੂਜੇ ਨੇ ਪੁੱਛ ਲਿਆ :

Q: Its mean this produce you also believe in the new testament and old testament ?

1. (ਜੇ ਤੁਸੀਂ ਜੀਸਸ 'ਤੇ ਵਿਸ਼ਵਾਸ ਰੱਖਦੇ ਹੋ ਤੇ ਫਿਰ ਤੁਸੀਂ ਪੁਰਾਣੀ ਬਾਈਬਲ ਤੇ ਨਵੀਂ ਬਾਈਬਲ 'ਤੇ ਵੀ ਵਿਸ਼ਵਾਸ ਰੱਖਦੇ ਹੋਵੋਗੇ ?)

Ans. I said, That I do not believe in the new testament but I beleive in Jesius.

ਬੜੇ ਹੈਰਾਨ ਹੋ ਗਏ, ਸੁਭਾਵਿਕ ਸੀ ਕਿ ਇਹ ਕਿਸ ਤਰ੍ਹਾਂ ਦਾ ਸਿੰਘ ਹੈ ? ਉਹਨਾਂ ਨੂੰ ਇਹ ਥੋੜ੍ਹਾ ਪਤਾ ਸੀ ਕਿ ਮਿਸ਼ਨਰੀ ਹੈ ਜਾਂ ਇਹ ਥੋੜ੍ਹਾ

ਪਤਾ ਸੀ ਕਿ ਇਹ ਪ੍ਰਚਾਰਕ ਹੈ ਜਾਂ ਕਿਸੇ systematical ਢੰਗ ਨਾਲ ਥੋੜ੍ਹੀ ਬਹੁਤ ਵਿੱਦਿਆ ਗ੍ਰਹਿਣ ਕੀਤੀ ਹੋਈ ਹੈ। ਜਦ ਇਤਨੀ ਬਾਤ ਹੋਈ ਤਾਂ ਉਹਨਾਂ ਨੇ ਮੈਨੂੰ ਕੁਝ ਆਪਣੀਆਂ ਕੈਨਥੁਲੇਟ ਦੀਆਂ ਕਿਤਾਬਾਂ, ਪੁਸਤਕਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਆਖਣ ਲੱਗੇ, ਜੇ ਤੁਸੀਂ ਜੀਸਸ ਨੂੰ ਮੰਨਦੇ ਰਹੋਗੇ ਤਾਂ ਇਕ ਦਿਨ ਬਾਈਬਲ ਨੂੰ ਵੀ ਜ਼ਰੂਰ ਮੰਨ ਜਾਉਗੇ। ਗੱਲ-ਬਾਤ ਸਾਡੀ ਅੱਧਾ-ਪੌਣਾ ਘੰਟਾ ਹੁੰਦੀ ਰਹੀ ਤੇ ਜਦ ਜਾਣ ਲੱਗੇ ਤਾਂ ਮੈਂ ਗੁਰੂ ਦੇ ਅੱਗੇ ਅਰਦਾਸ ਕੀਤੀ ਮਨ ਵਿਚ ! ਉਹ ਲੰਬੀ ਅਰਦਾਸ ਨਹੀਂ ਜਿਹੜੀ ਅਸੀਂ ਰੋਜ਼ ਕਰਦੇ ਹਾਂ। ਮੈਂ ਉਹਨਾਂ ਨੂੰ ਆਖਿਆ ਕਿ :

I really respected to you.

Q 1. If you don't mind can I ask you few questions ? Please give me answer If you can !

A. He said yes I will don't mind. You can ask me any questions.

Q :- 2. Giani Karnail Singh Ji I ask you the same question? I like to ask you that why do you beleive in Jesius Christ ?

(ਮੈਂ ਕਿਹਾ ਮੇਰਾ ਸਵਾਲ ਉਹੀ ਹੈ ਜਿਹੜਾ ਤੁਸੀਂ ਮੇਰੇ ਕੋਲੋਂ ਪੁੱਛਿਆ। ਮੈਂ ਕਿਹਾ ਸਵਾਲ ਵਿਚ ਕੋਈ ਅੰਤਰ ਨਹੀਂ ਹੈ, ਉਹੀ ਸਵਾਲ ਹੈ। ਕੀ ਤੁਸੀਂ ਜੀਸਸ 'ਤੇ ਵਿਸ਼ਵਾਸ ਰੱਖਦੇ ਹੋ ?)

ਹੱਸ ਪਏ, ਹੱਸਣਾ ਹੀ ਸੀ। ਹੁਣ ਜੇ ਕੋਈ ਮੈਨੂੰ ਪੁੱਛ ਲਏ ਕਿ ਕੀ ਤੁਸੀਂ ਵਿਸ਼ਵਾਸ ਰੱਖਦੇ ਹੋ ਜੀਸਸ 'ਤੇ, ਤਾਂ ਬੰਦਾ ਹੱਸੇਗਾ ਹੀ ਨਾ। ਮੇਰੇ ਵਰਗਾ ਮੂਰਖ ਵੀ ਹੱਸਿਆ ਭਈ ਇਹ ਸਵਾਲ ਕੀ ਹੋਇਆ ? ਸਾਰੀ ਜ਼ਿੰਦਗੀ ਮੈਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਪੜ੍ਹਦਾ ਆ ਰਿਹਾ ਹਾਂ, ਮੱਥਾ ਟੇਕਦਾ ਆ ਰਿਹਾ ਹਾਂ ਤੇ ਮੈਨੂੰ ਇਹ ਸਵਾਲ ਪੁੱਛਿਆ ਜਾ ਰਿਹਾ ਹੈ ? ਮੈਂ ਜਦ ਉਹਨਾਂ ਨੂੰ ਇਹ ਸਵਾਲ ਪੁੱਛਿਆ, ਕੀ ਤੁਸੀਂ ਜੀਸਸ ਨੂੰ ਮੰਨਦੇ ਹੋ ? ਕਹਿੰਦੇ, Of Course. If we don't believe in the Jesius Christ then how can we come to your door ? ਕਹਿੰਦੇ ਤੁਹਾਡੇ ਦਰਵਾਜ਼ੇ 'ਤੇ ਅਸੀਂ ਕਿਸ ਤਰ੍ਹਾਂ ਆਉਣਾ ਸੀ। ਜੀਸਸ ਦਾ ਵਿਚਾਰ ਕਰਨ ਵਾਸਤੇ ਹੀ ਤੇ ਆਏ ਹਾਂ। ਜਦੋਂ ਉਹਨਾਂ ਨੇ ਇਹ ਗੱਲ ਆਖੀ ਕਿ ਅਸੀਂ ਵਿਸ਼ਵਾਸ ਕਰਦੇ ਹਾਂ ਜੀਸਸ 'ਤੇ ਤਾਂ ਦਾਸ ਨੇ ਆਖਿਆ, I don't believe in these things. ਮੈਨੂੰ

ਵਿਸ਼ਵਾਸ ਨਹੀਂ ਕਿ ਤੁਹਾਡਾ ਵਿਸ਼ਵਾਸ ਜੀਸਸ 'ਤੇ ਹੈ। ਫਿਰ ਹੱਸ ਪਏ। ਉਹ ਫਿਰ ਕਹਿਣ ਲੱਗੇ, How can you say that ? ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਸਾਡਾ ਵਿਸ਼ਵਾਸ ਜੀਸਸ ਤੇ ਨਹੀਂ ! I said that I beleive in Jesius Christ because I had same face like a Jesius. I had same beared like a Jesius. I had same long hair like a Jesius. That I said I beleive in Jesius Christ. But you do not say that I beleive in Jesius because you don't have a beared and you don't have a long hair.

ਉਹਨਾਂ ਨੂੰ ਜਦੋਂ ਮੈਂ ਬਚਨ ਆਖੇ, ਉਹ ਇਹ ਸੀ ਕਿ ਮੈਂ ਇਹ ਗੱਲ ਆਖੀ ਹੈ ਕਿ ਮੈਂ ਜੀਸਸ 'ਤੇ ਵਿਸ਼ਵਾਸ ਕਰਦਾ ਹਾਂ, ਕਿਉਂਕਿ ਜੀਸਸ ਵਰਗੀ ਮੇਰੇ ਕੋਲ ਦਾਹੜੀ ਹੈ, ਜੀਸਸ ਵਰਗੀਆਂ ਮੇਰੇ ਕੋਲ ਮੁੱਛਾਂ ਹੈ ਨੇ, ਜੀਸਸ ਵਰਗੇ ਮੇਰੇ ਕੋਲ ਲੰਬੇ ਵਾਲ ਨੇ। ਪਰ ਤੁਸੀਂ ਕਿਵੇਂ ਕਹਿ ਸਕਦੇ ਹੋ ਤੁਹਾਡੇ ਕੋਲ ਤਾਂ ਕੋਈ ਦਾਹੜੀ ਨਹੀਂ ਜੀਸਸ ਦੀ, ਜੀਸਸ ਵਰਗੇ ਤੁਹਾਡੇ ਕੋਲ ਵਾਲ ਨਹੀਂ। ਤੁਸੀਂ ਤੇ ਕਲੀਨਸ਼ੇਵ ਹੋ, ਤੇ ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਜੀਸਸ 'ਤੇ ਤੁਹਾਡਾ ਵਿਸ਼ਵਾਸ ਹੈ ? ਇਕਦਮ ਹਿੱਲ ਗਏ ਤੇ ਇਕ ਦੀਆਂ ਅੱਖਾਂ ਭਰ ਆਈਆਂ। ਉਠ ਪਿਆ ਸੋਫੇ ਤੋਂ ਤੇ ਆਖਣ ਲੱਗਾ, Mr. Singh, If you do not mind can I hock to you ? ਜੇ ਤੁਸੀਂ ਗੁੱਸਾ ਨਾ ਕਰੋ ਤੇ ਮੈਂ ਤੁਹਾਨੂੰ ਜੱਫੀ ਮਾਰ ਸਕਦਾ ਹਾਂ ? ਮੈਂ ਕਿਹਾ, ਹਾਂ, ਮਾਰ ਸਕਦਾ ਹੈਂ। ਉਹਨੇ ਮੈਨੂੰ ਜੱਫੀ ਮਾਰੀ ਤੇ ਜੱਫੀ ਵਿਚ ਲੈ ਕੇ ਮੇਰੇ ਕੰਨ ਵਿਚ ਹੌਲੇ-ਹੌਲੇ ਰੁਕਵੀਂ ਤੇ ਘੁੱਟਵੀਂ ਆਵਾਜ਼ ਵਿਚ ਇਹ ਗੱਲ ਆਖੀ, Mr. Singh, When I come to your door next time, then you will see me, I am going to look like same to you. (ਜਦੋਂ ਮੈਂ ਤੇਰੇ ਦਰਵਾਜ਼ੇ 'ਤੇ ਆਵਾਂਗਾ ਮਿ. ਸਿੰਘ. ਉਦੋਂ ਤੂੰ ਦੇਖੇਂਗਾ ਮੇਰਾ ਰੂਪ ਵੀ ਤੇਰੇ ਵਰਗਾ ਹੀ ਹੋਇਆ ਹੋਵੇਗਾ।

ਐਵੇਂ ਪਾਤਿਸ਼ਾਹ ਨਹੀਂ ਕਹਿੰਦੇ :

*ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥*

*(ਪੰਨਾ ੩੫੬)*

ਜਿਹੜਾ ਵਿੱਦਿਆ ਦੀ ਵਿਚਾਰ ਕਰੇ, ਗਿਆਨ ਦਾ ਚਖਸ਼ੂ ਰੱਖੇ, ਜਿਹੜਾ ਆਪਣੀ ਜ਼ਿੰਦਗੀ ਵਿਚ Knowledgeable ਹੋ ਜਾਏ। ਇਤਨਾ ਵੱਡਾ ਗਿਆਨ ਹੋਵੇ ਕਿ ਸੰਸਾਰ ਉਸ ਦੇ ਹਿਰਦੇ ਵਿਚ ਹੀ ਨਹੀਂ ਬਲਕਿ ਦਿਮਾਗ

ਵਿਚ ਵੀ ਬੰਦ ਹੋਵੇ। ਸਾਡੇ ਵਿਚ ਕਮਜ਼ੋਰੀਆਂ ਪਤਾ ਕਿਉਂ ਆਈਆਂ ? ਕਿਉਂਕਿ ਅਸੀਂ ਆਪਣਾ ਦਿਮਾਗੀ ਤੱਲ ਬਹੁਤਾ ਵਿਕਸਿਤ ਨਹੀਂ ਕਰ ਸਕੇ। ਅਸੀਂ ਮਹਿਦੂਦ ਰਹਿ ਗਏ ਤੇ ਅਸੀਂ ਆਪਣੀ Limit ਅਰਥਾਤ ਸੀਮਾ ਬਣਾ ਲਈ ਕਿ ਇਸ ਸੀਮਾ ਤੋਂ ਪਾਰ ਅਸੀਂ ਨਹੀਂ ਕਰਨਾ। ਗੁਰੂ ਨਾਨਕ ਸਾਹਿਬ ਜੀ ਮਹਾਰਾਜ ਨੇ ਸਾਰੀਆਂ ਸੀਮਾਵਾਂ ਤੋੜ ਕੇ, ਦੁਨੀਆਂ ਦੇ ਤਮਾਮ ਧਾਰਮਿਕ ਮੰਦਰ, ਮਸਜਿਦ ਔਰ ਧਾਰਮਿਕ ਅਸਥਾਨਾਂ ਦਾ ਭ੍ਰਮਣ ਕਰਕੇ ਲੋਕਾਂ ਨੂੰ ਆਪਣੀ ਪਰਸ਼ਿਅਨ ਦੇ ਨਾਲ, ਆਪਣੀ ਉਰਦੂ ਦੇ ਨਾਲ, ਸੰਸਕ੍ਰਿਤ ਦੇ ਨਾਲ, ਬ੍ਰਿਜ ਭਾਸ਼ਾ ਦੇ ਨਾਲ ਇਲਮ ਦਿੱਤਾ, ਗਿਆਨ ਦਿੱਤਾ। ਲੇਕਿਨ ਅੱਜ ਗੁਰੂ ਨਾਨਕ ਸਾਹਿਬ ਜੀ ਦਾ ਇਹ ਇਲਮ ਸਾਡੇ ਕੋਲ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਹੈ। ਆਪੇ ਹੀ ਸੁਣਨੇ ਹਾਂ, ਆਪੇ ਹੀ ਤਾਰੀਫ ਕਰਦੇ ਹਾਂ ਔਰ ਆਪੇ ਹੀ ਕਹਿੰਦੇ ਹਾਂ ਕਿ ਸਾਡੇ ਗੁਰੂ ਵਰਗਾ ਕੋਈ ਹੈ ਨਹੀਂ ਪਰ ਜੋ ਗੁਰੂ ਨਾਨਕ ਸਾਹਿਬ ਜੀ ਦੀ ਸੋਚ ਜਿਹੜੀ ਕਿ ਰੈਵਲੁਸ਼ਨਰੀ ਸੋਚ ਹੈ, ਜੋ ਇਨਕਲਾਬੀ ਸੋਚ ਹੈ, ਜੇ ਉਸ ਦਾ ਵਾਧਾ ਕਰਨਾ ਹੈ ਸਾਧ-ਸੰਗਤਿ ਤਾਂ ਸਾਡੇ ਕੋਲ ਫਾਰਸੀ ਦੇ ਵਿਦਵਾਨ ਵੀ ਚਾਹੀਦੇ ਨੇ ! ਉਰਦੂ ਦੇ ਵਿਦਵਾਨ ਵੀ ਚਾਹੀਦੇ ਨੇ ! ਸਿੱਖੀ ਦਾ ਪ੍ਰਚਾਰ ਇਤਨਾ ਕਿਉਂ ਨਹੀਂ ਹੋਇਆ ? ਕਿਉਂਕਿ ਅਸੀਂ ਆਪੇ ਹੀ ਗੁਰਦੁਆਰਿਆਂ ਵਿਚ ਲੰਗਰ ਬਣਾਏ ਤੇ ਆਪੇ ਹੀ ਛਕ ਲਿਆ। ਆਪੇ ਹੀ ਕੜਾਹ ਪ੍ਰਸ਼ਾਦਿ ਦੀ ਦੇਗ ਬਣਾਈ ਤੇ ਉਹ ਵੀ ਆਪੇ ਹੀ ਛਕ ਲਈ। ਆਪੇ ਹੀ ਕੀਰਤਨ ਕੀਤਾ ਤੇ ਆਪੇ ਹੀ ਸੁਣ ਲਿਆ। ਗੁਰੂ ਦੀ ਹਜ਼ੂਰੀ ਵਿਚ ਅੱਜ ਕਿਤਨੇ-ਕੁ ਹਿੰਦੂ ਬੈਠਦੇ ਨੇ ? ਅੱਜ ਕਿਤਨੇ-ਕੁ ਮੁਸਲਮਾਨ ਬੈਠਦੇ ਨੇ ? ਕਿਤਨੇ-ਕੁ ਬੁਧਿਸ਼ਟ ਬੈਠਦੇ ਨੇ ? ਜਦ ਕਿ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਤੱਕ ਉਹਨਾਂ ਦੇ ਦਰਬਾਰ ਵਿਚ ਬੋਧੀ, ਜੈਨੀ, ਸਰੇਵੜੇ, ਜੰਗਮ, ਸੰਨਿਆਸੀ, ਮੁਸਲਮਾਨ ਤੇ ਹਿੰਦੂ ਸਮੱਕਸ਼ ਬੈਠਦੇ ਸਨ। ਕਿਉਂ ਬੈਠਦੇ ਸਨ ? ਕਿਉਂਕਿ ਗੁਰੂ ਨਾਨਕ ਸਾਹਿਬ ਜੀ ਨੇ ਇਸ ਤਰ੍ਹਾਂ ਦਾ ਪ੍ਰਚਾਰ ਮੁਹੱਈਆ ਕੀਤਾ ਸੀ, ਇਸ ਤਰ੍ਹਾਂ ਦੀ ਵਿਚਾਰਧਾਰਾ ਉਹ ਦਿੰਦੇ ਸਨ। ਜਦੋਂ ਤੱਕ ਗੁਰਬਾਣੀ ਦੀ ਵਿਚਾਰਧਾਰਾ ਦੇ ਅਨੁਕੂਲ ਪ੍ਰਚਾਰ ਕਰਕੇ ਲੋਕਾਂ ਦੇ ਹਿਰਦਿਆਂ ਨੂੰ ਅਸੀਂ ਵਿਚਾਰ ਕਰਕੇ ਵਿਚਾਰਵਾਨ ਨਹੀਂ ਬਣਾ ਲੈਂਦੇ, ਵਿਦਿਆਵਾਨ ਨਹੀਂ ਬਣਾ ਲੈਂਦੇ, ਉਦੋਂ ਤਕ ਸਾਡਾ ਜੀਵਨ ਰੋਗਾਂ ਵਿਚ ਗ੍ਰਸਿਆ ਰਹੇਗਾ। ਔਰ ਇਕੋ ਹੀ ਸਾਡੇ ਕੋਲ ਵੈਦ ਹੈ, ਉਹ ਗੁਰੂ ਹੈ, ਉਹ ਸ਼ਬਦ ਹੈ, ਜਿਹੜਾ ਮੇਰੇ ਸਿੱਖਾਂ

ਦਾ ਹੀ ਨਹੀਂ ਬਲਕਿ ਸਮੱਕਸ਼ ਦੁਨੀਆਂ ਦਾ Whole Planet ਤੇ, Whole Globe ਤੇ ਵੱਸਣ ਵਾਲੇ ਕਥਾ-ਕਥਿਕ ਤਮਾਮ ਜਾਤ ਔਰ ਤਮਾਮ ਵਰਣ, ਆਸ਼ਰਮ, ਤਮਾਮ ਧਰਮਾਂ ਨੂੰ ਮੰਨਿਆ ਜਾਣ ਵਾਲਾ ਰੋਗ ਦੂਰ ਕਰ ਸਕਦਾ ਹੈ। ਕੌਣ ? ਉਹ ਹੈ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ।

ਸੋ ਸਾਧ ਸੰਗਤ ਜੀ ! ਮੈਂ ਅਖੀਰ ਵਿਚ ਇਹੀ ਬੇਨਤੀ ਕਰਨੀ ਚਾਹਾਂਗਾ ਕਿ ਜੇ ਜੀਵਨ ਦੇ ਸਮੱਕਸ਼ ਰੋਗਾਂ ਤੋਂ ਦੂਰ ਹੋਣਾ ਹੈ, ਸਮੱਕਸ਼ ਰੋਗਾਂ ਤੋਂ ਛੁਟਕਾਰਾ ਪਾਉਣਾ ਹੈ ਤਾਂ ਕੇਵਲ ਇਕੋ ਹੀ ਨਾਮ ਜਪੋ ਗੁਰੂ ਦਾ। ਉਸ ਨੂੰ ਜਪਣ ਦੇ ਨਾਲ ਹੀ ਸਾਡੇ ਤੇ ਤੁਹਾਡੇ ਰੋਗ ਦੂਰ ਹੋ ਸਕਦੇ ਨੇ ਔਰ ਅਸੀਂ ਸਿੱਖ ਧਰਮ ਵਿਚ ਪੂਰਾ ਵਿਸ਼ਵਾਸ ਰੱਖਣਾ ਹੈ ਤੇ ਅੰਮ੍ਰਿਤਧਾਰੀ ਸਿੱਖ ਬਣ ਕੇ ਰਹਿਣਾ ਹੈ। ਜੇ ਬਾਹਰ ਦੇ ਕਲੀਨਸ਼ੇਵ ਲੋਕ ਸਿੱਖੀ ਸਰੂਪ ਧਾਰਨ ਕਰ ਸਕਦੇ ਨੇ, ਅਸੀਂ ਕਿਉਂ ਨਹੀਂ ? ਅਸੀਂ ਵੀ ਆਪਣਾ ਜੀਵਨ ਗੁਰੂ ਦੇ ਲੜ ਹੀ ਲਾਉਣਾ ਹੈ ਔਰ ਇਹੀ ਜ਼ਿੰਦਗੀ ਵਿਚ ਯਾਦ ਰੱਖਣਾ ਹੈ ਕਿ ਨਾਮ ਹੀ ਰੋਗਾਂ ਦਾ ਇਲਾਜ ਹੈ।

✲ ✲ ✲

# ਦੁਰਗੰਧੀ ਅਤੇ ਸੁਗੰਧੀ ਵਿਚ ਕੀ ਅੰਤਰ ਹੈ ?

ਗੁਰੂ ਪਿਆਰੀ ਸਾਜੀ-ਨਿਵਾਜੀ ਗੁਰੂ ਰੂਪ ਸਾਧ-ਸੰਗਤਿ ਜੀ ! ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨਾਲ, ਇਤਿਹਾਸ ਨਾਲ ਜੁੜਨ ਦਾ ਯਤਨ ਕਰੀਏ ! ਗੁਰੂ ਦੀ ਸ਼ਰਨ ਵਿਚ ਆ ਕੇ ਕੀ ਕੁਝ ਮਿਲ ਸਕਦਾ ਹੈ ? ਕੀ ਕੁਝ ਪ੍ਰਾਪਤੀ ਹੋ ਸਕਦੀ ਹੈ ? ਗੁਰੂ ਰਾਮਦਾਸ ਜੀ ਨੇ ਕੀ ਕੁਝ ਪ੍ਰਾਪਤ ਕੀਤਾ ਹੈ ਔਰ ਅਸੀਂ ਕੀ ਸਿੱਖਿਆ ਲੈਣੀ ਹੈ ?

ਸੁਗੰਧੀ ਨੂੰ ਤਾਂ ਸਾਰੇ ਹੀ ਲੋਚਦੇ ਹਨ। ਲੇਕਿਨ ਦੁਰਗੰਧੀ ਵੀ ਕੋਈ ਆਪਣੀ ਤਾਕਤ ਰੱਖਦੀ ਹੈ। ਪ੍ਰਕਾਸ਼ ਦੀ ਤਲਾਸ਼ ਸਾਰਿਆਂ ਨੂੰ ਹੈ, ਲੇਕਿਨ ਅੰਧੇਰਾ ਵੀ ਕੋਈ ਆਪਣੀ ਸ਼ਕਤੀ ਰੱਖਦਾ ਹੈ। ਗੁਣਵਾਨ ਬਣਨ ਦੀ ਦਲੇਰੀ ਔਰ ਸਾਹਸ ਹਰੇਕ ਬੰਦੇ ਦੇ ਅੰਦਰ ਪੈਦਾ ਹੁੰਦਾ ਹੈ, ਲੇਕਿਨ ਔਗੁਣ ਵੀ ਬਹੁਤ ਬੁਲੰਦ ਨੇ ! ਕੀ ਕਾਰਨ ਹੈ ਕਿ ਜਗਤ ਵਿਚ ਪ੍ਰਕਾਸ਼ ਨੂੰ, ਸੁਗੰਧੀ ਨੂੰ, ਗੁਣਾਂ ਨੂੰ ਬਹੁਤ ਸਲਾਹਿਆ ਗਿਆ ਹੈ। ਔਰ ਕੀ ਕਾਰਨ ਹੈ ਕਿ ਔਗੁਣਾਂ ਨੂੰ, ਅੰਧੇਰਿਆਂ ਨੂੰ, ਦੁਰਗੰਧੀ ਨੂੰ ਬਹੁਤ ਬੁਰਾ ਮੰਨਿਆ ਗਿਆ ਹੈ। ਕੀ ਕਾਰਨ ਹੈ ? ਕੋਈ ਜੈਨੀ, ਪੈਗੰਬਰ ਐਸਾ ਵੀ ਹੋ ਸਕਦਾ ਹੈ ਜੋ ਬਚਪਨ ਤੋਂ ਲੈ ਕੇ ਬੁਢੇਪੇ ਤੱਕ ਇਸ਼ਨਾਨ ਹੀ ਨਾ ਕਰੇ, ਮੈਲ ਵੀ ਨਾ ਉਤਾਰੇ, ਨਾਖੁਨ ਵੀ ਨਾ ਕੱਟੇ, ਆਪਣੇ ਸਰੀਰ ਦੀ ਮੈਲ, ਗੰਦ ਵੀ ਸਾਫ ਨਾ ਕਰੇ ਤੇ ਇਸ ਤਰ੍ਹਾਂ ਦੇ ਜੈਨ-ਮੁਨੀ ਦੀ ਦੁਰਗੰਧੀ ਵੀ ਉਹਦੇ ਵਾਸਤੇ ਸੁਗੰਧੀ ਹੋ ਜਾਂਦੀ ਹੈ। ਬਹੁਤ ਜ਼ਿੰਦਗੀ ਦੇ ਅੰਦਰ ਐਸੀਆਂ ਥਾਵਾਂ ਨੇ ਐਸੀਆਂ ਜਗ੍ਹਾਂ ਨੇ ਜਿਥੇ ਦੁਰਗੰਧੀ ਵਿਚ ਵੀ ਲੋਕ ਕੰਮ ਕਰਦੇ ਨੇ। For Example :- ਗੱਤਾ ਫੈਕਟਰੀ ਦੇ ਅੰਦਰ ਹਰੇਕ ਬੰਦਾ ਕੰਮ ਨਹੀਂ ਕਰ ਸਕਦਾ, ਕਿਉਂਕਿ ਦੁਰਗੰਧੀ ਬਹੁਤ ਜ਼ਿਆਦਾ ਹੈ। ਲੇਕਿਨ ਜਿਉਂ-ਜਿਉਂ ਕੰਮ ਕਰੇ ਦੁਰਗੰਧੀ ਵੀ ਸੁਗੰਧੀ ਹੀ ਹੋ ਜਾਂਦੀ ਹੈ, ਕਿਉਂਕਿ ਨਾਸਾਂ ਕਦੀ ਜੋ ਪਤਾ ਦਿੰਦੀਆਂ ਸੀ ਕਿ ਇਹ ਦੁਰਗੰਧੀ ਹੈ, ਉਹ ਆਦੀ ਹੋ ਗਈ। ਕੋਈ ਬੰਦਾ ਮਹੀਨੇ ਵਿਚ ਇਕ ਵਾਰੀ ਸੈਂਟ ਲਗਾਏ, ਪਰਫਿਊਮ ਲਗਾਏ, ਉਹਦੀ ਖੁਸ਼ਬੂ ਉਹ ਆਪ ਵੀ ਮਾਣਦਾ ਹੈ ਤੇ ਦੂਜੇ ਵੀ ਮਾਣਦੇ ਨੇ। ਲੇਕਿਨ ਜੇ ਰੋਜ਼ ਲਗਾਣਾ

ਸ਼ੁਰੂ ਕਰ ਦੇਵੇ ਤਾਂ ਫਿਰ ਦੂਜੇ ਹੀ ਮਾਣਦੇ ਨੇ ਔਰ ਉਸ ਨੂੰ ਆਪਣੇ ਆਪ ਨੂੰ ਆਉਣੀ ਸੁਗੰਧੀ ਬੰਦ ਹੋ ਜਾਂਦੀ ਹੈ। ਦੁਨੀਆਂ ਵਿਚ ਹਰੇਕ ਚੀਜ਼ ਦੀ ਸੀਮਾ ਹੈ। ਪ੍ਰਕਾਸ਼ ਵੀ ਕਿਸੇ ਸੀਮਾ ਵਿਚ ਹੋਏ ਤਾਂ ਨਜ਼ਰ ਨੂੰ ਚੰਗਾ ਲਗਦਾ ਹੈ। ਟਿਊਬਾਂ ਦੀ ਲਾਈਟ ਸਾਡੀ ਅੱਖ ਨੂੰ ਇਤਨਾ ਚੁੰਧਿਆ ਨਹੀਂ ਸਕਦੀ, ਜਿਤਨੀ ਕਿਸੇ ਬਲਬ ਦੀ, ਜਿਤਨੀ ਕਿਸੇ ਵੀਡੀਉ ਕੈਮਰੇ ਦੀ ਲਾਈਟ, ਸਾਡੀਆਂ ਅੱਖਾਂ ਨੂੰ ਚੁੰਧਿਆ ਦਿੰਦੀ ਹੈ। ਅੰਧੇਰਾ ਕਿਸੇ ਨੂੰ ਚੰਗਾ ਨਹੀਂ ਲਗਦਾ, ਪਰ ਸੌਣਾ ਵਿਅਕਤੀ ਉਦੋਂ ਹੀ ਚਾਹੁੰਦਾ ਹੈ ਜਦੋਂ ਕਮਰੇ ਦੀ ਲਾਈਟ ਬੰਦ ਹੋ ਜਾਏ, ਲਾਈਟ ਨਾ ਜਗੇ। ਪ੍ਰਕਾਸ਼ ਵਿਚ ਬਹੁਤ ਘੱਟ ਲੋਕ ਸੌਂਦੇ ਨੇ, ਇਸ ਦਾ ਮਤਲਬ ਅੰਧੇਰੇ ਦੀ ਵੀ ਕੋਈ Value ਅਰਥਾਤ ਅੰਧੇਰੇ ਦਾ ਵੀ ਕੋਈ ਮੁੱਲ ਹੈ। ਅਮੀਰੀ ਸਾਰੀ ਦੁਨੀਆਂ ਚਾਹੁੰਦੀ ਹੈ, ਗਰੀਬੀ ਵਿਚ ਕੋਈ ਨਹੀਂ ਜੀਉਣਾ ਚਾਹੀਦਾ। ਲੇਕਿਨ ਜਿਸ ਨੂੰ ਜੀਉਣ ਦੀ ਜਾਚ ਆ ਗਈ ਤਾਂ ਉਸ ਨੂੰ ਗਰੀਬੀ ਦੇ ਅੰਦਰ ਵੀ ਸਕੂਨ ਮਿਲ ਜਾਂਦਾ ਹੈ ਔਰ ਜਿਸ ਨੂੰ ਨਹੀਂ ਮਿਲਦਾ ਤਾਂ ਉਹ ਫਿਰ :

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥*

*(ਪੰਨਾ ੨੬੪)*

ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਹੋਵੇ, ਮਾਲਿਕ ਵੀ ਹੋਵੇ, ਉਹ ਵੀ ਚਿੰਤਾਵਾਂ ਵਿਚ ਹੋਏਗਾ, ਉਹ ਵੀ ਦੁਖੀ ਹੋਏਗਾ। ਧਿਆਨ ਰੱਖਣਾ, ਜਿਥੋਂ ਵਿਚਾਰ ਦੀ ਪ੍ਰਾਰੰਭਤਾ ਕੀਤੀ ਹੈ, ਉਥੇ ਵੀ ਕੁਝ ਇਕ ਗੁਰੂ ਰਾਮਦਾਸ ਮਹਾਰਾਜ ਜੀ ਦੇ ਜੀਵਨ ਨਾਲ ਤਾਅਲੁਕ ਰੱਖਦੀ ਫਿਲੋਸਫੀਕਲ ਵਿਚਾਰਧਾਰਾ, ਦਾਰਸ਼ਨਿਕਤਾ ਨਾਲ ਭਰਪੂਰ ਵਿਚਾਰਧਾਰਾ, ਆਪਾਂ ਮੁਲੰਕਣ ਕਰਨ ਦਾ ਯਤਨ ਕਰਾਂਗੇ। ਮੇਰੀ ਮੁਰਾਦ ਇਤਨੀ ਨਹੀਂ ਕਿ ਗੁਰੂ ਰਾਮਦਾਸ ਜੀ ਦਾ ਮੈਂ ਜਨਮ ਸ਼ੁਰੂ ਕਰ ਦੇਵਾਂ ਕਿ ਚੂਨਾ-ਮੰਡੀ ਲਾਹੌਰ ਵਿਚ ਉਹ ਪੈਦਾ ਹੋਏ। ਉਹ ਤੇ ਤੁਸੀਂ ਸੁਣਿਆ ਤੇ ਬੜਾ ਪੜ੍ਹਿਆ ਵੀ ਹੋਏਗਾ। ਇਸ ਦਾ ਕੀ ਸੰਬੰਧ ਹੈ ?

ਸੁਗੰਧੀ ਦੀ ਹਰੇਕ ਨੂੰ ਤਲਾਸ਼ ਹੈ ਔਰ ਦੁਰਗੰਧੀ ਤੋਂ ਹਰੇਕ ਵਿਅਕਤੀ ਭੱਜਦਾ ਹੈ, ਲੇਕਿਨ ਹੁਣ ਅਮਰੀਕਨਾਂ ਨੇ ਐਸਾ Method ਤਿਆਰ ਕੀਤਾ ਹੈ, ਜਿਸ Method ਦੇ ਜ਼ਰੀਏ ਦੁਰਗੰਧੀ ਵੀ ਅਗਰ ਉਸ ਨੂੰ ਕਿਸੇ Process ਦੇ ਅੰਦਰੋਂ ਲੰਘਾਇਆ ਜਾਏ, ਗੁਜ਼ਾਰਿਆ ਜਾਏ ਤੇ ਹਜ਼ਾਰ ਦਫਾ ਕਰੋਸ ਐਗਸਾਮਿੰਗ ਤੋਂ ਬਾਅਦ ਦੁਰਗੰਧੀ ਵੀ ਸੁਗੰਧੀ ਵਿਚ ਤਬਦੀਲ ਹੋ ਜਾਂਦੀ

ਹੈ। ਔਰ ਐਸਾ ਹੈ, ਔਰ ਸਾਇੰਸ ਨੇ Proof ਵੀ ਕਰ ਦਿੱਤਾ ਹੈ। ਲੋਕਾਂ ਦਾ ਪਿਸ਼ਾਬ ਦੁਰਗੰਧੀ ਮਾਰਦਾ ਹੈ ਪਰ ਲੋਕ ਐਸਾ ਆਖਦੇ ਨੇ ਮੁਰਾਰ ਜੀ ਡਿਸਾਈ ਪਿਸ਼ਾਬ ਪੀਂਦਾ ਸੀ। ਪਰ ਸਿੱਧਾ ਹੀ ਨਹੀਂ ਸੀ ਪੀ ਲੈਂਦਾ, ਬਹੁਤ ਤਰੀਕਿਆਂ ਨਾਲ, ਬਹੁਤ ਪਰੋਸੈਸ ਨਾਲ, ਬਹੁਤ ਲੰਬੇ-ਚੌੜੇ ਵਿਚਾਰਧਾਰਾ ਦੇ ਨਾਲ ਉਸ ਪਿਸ਼ਾਬ ਨੂੰ ਵੀ ਉਸ ਨੇ ਆਪਣੀ ਤਾਕਤ ਦਾ ਵਾਰਿਸ ਬਣਾ ਲਿਆ ਸੀ। ਔਰ ਇਹ ਵੀ Medical Line ਦੇ ਲੋਕਾਂ ਨੇ Proof ਕਰ ਦਿੱਤਾ ਸੀ।

ਮੈਂ ਇਕ ਅਰਜ਼ ਕਹਿਣੀ ਚਾਹਾਂਗਾ ਕਿ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਦਾ ਜੀਵਨ ਕੀ ਹੈ ? ਉਹਨਾਂ ਦਾ ਜੀਵਨ ਕੈਸਾ ਹੈ ? ਬਚਪਨ ਦੀ ਉਮਰ ਐਸੀ ਹੈ ਕਿ ਕੋਈ ਨੇੜੇ ਵੀ ਨਹੀਂ ਆਉਣ ਲਈ ਤਿਆਰ। ਲੋਕ ਦੁਰਗੰਧੀ ਦੇ ਨਜ਼ਦੀਕ ਤੋਂ ਗੁਜ਼ਰਨਾ ਨਹੀਂ ਚਾਹੁੰਦੇ। ਲੋਕ ਗਰੀਬ ਦੇ ਕੋਲੋਂ ਲੰਘਣਾ ਨਹੀਂ ਚਾਹੁੰਦੇ। ਲੋਕ ਮੁਫਲਸ ਦੇ ਕੋਲੋਂ ਲੰਘਣਾ ਆਪਣੀ ਬੇਇੱਜ਼ਤੀ ਸਮਝਦੇ ਨੇ। ਔਰ ਐਸੀ ਗੁਰਬਤ, ਐਸੀ ਮੁਫਲਸੀ, ਐਸੀ ਲਾਚਾਰਗੀ, ਐਸੀ ਗਰੀਬੀ ਦੀ ਅਵਸਥਾ ਛੇ-ਸੱਤ ਸਾਲ ਦੇ ਬੱਚੇ (ਜੇਠੇ) 'ਤੇ ਹੈ। ਜਿਸ ਦੀ ਤਨ ਦੀ ਪੁਸ਼ਾਕ ਕੋਈ ਇਤਨੀ ਖੂਬਸੂਰਤ ਨਹੀਂ ਹੋਏਗੀ, ਜਿਸ ਦੇ ਤਨ ਦਾ ਲਿਬਾਸ ਕੋਈ ਅੱਜ ਦੇ ਸਾਡੇ ਬੱਚਿਆਂ ਵਾਂਗੂੰ ਨਹੀਂ ਹੋਏਗਾ। ਜਿਸ ਦੇ ਸਰੀਰ ਦੀ ਸੁਗੰਧੀ ਵੀ ਕੋਈ ਇਤਨੀ ਖੂਬਸੂਰਤ ਨਹੀਂ ਹੋਏਗੀ। ਲੇਕਿਨ ਬਖਸ਼ਿਸ਼ ਹੋ ਗਈ। ਇਕ Process, ਇਕ Cross-Examining, ਇਕ ਇਮਤਿਹਾਨ, ਇਕ ਪੜ੍ਹਾਈ ਅਧਿਆਤਮਵਾਦ ਦੀ। ਇੰਟਰਨੱਲ Knowing ਦੀ ਵਿਵਸਥਾ ਨੂੰ ਗ੍ਰਹਿਣ ਕਰ ਲੈਂਦੇ ਨੇ। ਔਰ ਸਾਰੇ ਜਗਤ ਦੀ ਜੋ ਲਾਹਨਤ ਗਿਣੀ ਗਈ ਗੁਰਬਤ ਔਰ ਗਰੀਬੀ, ਉਸੇ ਵਿਚ ਗੁਰੂ ਰਾਮਦਾਸ ਜੀ ਮਹਾਰਾਜ ਮਹਾਨ ਰਾਜ ਗੁਰੂ ਹੋ ਜਾਂਦੇ ਹਨ। ਮਹਾਨ ਜ਼ਮਾਨੇ ਦੇ ਜਨਕ ਹੋ ਜਾਂਦੇ ਹਨ। ਅਸੀਂ ਬਾਣੀ ਵਿਚ ਪੜ੍ਹਦੇ ਹਾਂ ਕਿ ਤਖਤ ਉਸੇ ਨੂੰ ਮਿਲਦਾ ਹੈ, ਜੋ ਤਖਤ ਦੇ ਲਾਇਕ ਹੋਵੇ। ਜੋ ਤਖਤ ਦੇ ਲਾਇਕ ਨਹੀਂ ਹੈ, ਉਸ ਨੂੰ ਤਖਤ ਨਹੀਂ ਮਿਲ ਸਕਦਾ:

*ਤਖਤਿ ਬਹੈ ਤਖਤੈ ਕੀ ਲਾਇਕ ॥* *(ਪੰਨਾ ੧੦੩੯)*

ਮੈਂ ਅਰਜ਼ ਇਹ ਕੀਤੀ ਹੈ ਕਿ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਨੂੰ ਵੀ ਐਸਾ ਤਖਤ ਮਿਲਿਆ, ਜੋ ਤ੍ਰੈਕਾਲ-ਸੱਤ ਹੈ। ਜੋ ਕਦੇ ਖਤਮ ਨਹੀਂ ਹੋ ਸਕਦਾ। ਲੇਕਿਨ ਕਿਵੇਂ ਮਿਲਿਆ ? ਇਸ ਤਰ੍ਹਾਂ ਕਿ ਸਭ ਤੋਂ

ਪਹਿਲਾਂ ਉਹਨਾਂ ਨੇ ਆਪਣੇ ਜੀਵਨ ਨੂੰ ਸੁਗੰਧਤ ਕੀਤਾ।

ਮੈਂ ਸੁਣਿਆ ਹੈ ਕਿ ਇਕ ਤਖਤ 'ਤੇ ਬੈਠਾ ਰਾਜਾ, ਤਿੰਨ ਬੱਚਿਆਂ ਵੱਲ ਦੇਖ ਕੇ ਆਪਣੇ ਅੰਤਮ ਪੜਾਅ 'ਤੇ ਸੋਚਦਾ ਹੈ ਕਿ ਮੈਂ ਤਖਤ ਕਿਸ ਨੂੰ ਦੇਵਾਂ ? ਮੇਰਾ ਇਤਨਾ ਵੱਡਾ ਰਾਜ, ਇਤਨਾ ਵੱਡਾ ਰਾਜ-ਭਾਗ, ਤਿੰਨਾਂ ਨੂੰ ਬਰਾਬਰ ਦਿਆਂ ! ਜਾਂ ਤਿੰਨਾਂ 'ਚੋਂ ਕਿਸੇ ਇਕ ਨੂੰ ਦੇਵਾਂ। ਬੜਾ ਸਿਆਣਾ ਹੋਏਗਾ ਜੋ ਉਸ ਨੇ ਸੋਚ ਲਿਆ ਕਿ ਤਿੰਨਾਂ ਦੀ ਪਰਖ ਕਰਦੇ ਹਾਂ। ਸਿਆਣੇ ਮਾਂ-ਬਾਪ ਪਰਖ ਕਰਦੇ ਨੇ। ਐਵੇਂ ਹੀ ਆਪਣੀ ਜੀਵਨ ਦੀ ਕਮਾਈ, ਆਪਣੀ ਜੀਵਨ ਦੀ ਜਾਇਦਾਦ, ਆਪਣੇ ਬੱਚਿਆਂ ਦੇ ਹੱਥ ਵਿਚ ਨਹੀਂ ਸੌਂਪਦੇ ਕਿ ਇਹ ਜੂਏ ਵਿਚ ਹੀ ਹਰਾ ਛੱਡਣ। ਜਾਂ ਅਯਾਸ਼ੀ ਵਿਚ ਹੀ ਬਰਬਾਦ ਕਰ ਦੇਣ, ਇਸ ਤਰੀਕੇ ਨਾਲ ਨਹੀਂ। ਸਿਆਣੇ ਮਾਂ-ਬਾਪ Study ਕਰਦੇ ਨੇ। ਹਿੰਦੁਸਤਾਨ ਦੇ ਅੰਦਰ ਜਨਕ ਦੀ ਗੱਦੀ 'ਤੇ ਬੈਠਣ ਵਾਲੇ ਜਨਕ ਅਖਵਾਉਣ, ਐਸਾ ਅਸੀਂ ਸੋਚ ਲੈਂਦੇ ਹਾਂ। ਪਤਾ ਨਹੀਂ ਦਸ ਗੁਰੂ ਸਾਹਿਬਾਨ ਦੀ ਹੀ ਐਸੀ ਗੱਦੀ ਦੀ ਵਿਚਾਰਧਾਰਾ ਚੱਲੀ, ਐਸਾ ਨਹੀਂ। ਬਲਕਿ ਜਨਕ ਦੀ ਗੱਦੀ 'ਤੇ ਬੈਠਣ ਵਾਲੇ ਜਨਕ ਹੀ ਅਖਵਾਏ। ਫਰੀਦ ਦੀ ਗੱਦੀ 'ਤੇ ਬੈਠਣ ਵਾਲੇ ਫਰੀਦ ਹੀ ਅਖਵਾਏ! ਔਰ ਨਾਨਕ ਦੀ ਗੱਦੀ 'ਤੇ ਬੈਠਣ ਵਾਲੇ ਨਾਨਕ ਹੀ ਅਖਵਾਏ! ਫਰੀਦ ਵੀ ਕਈ ਹੋਏ, ਜਨਕ ਵੀ ਕਈ ਹੋਏ, ਪਰ ਗੁਰੂ ਨਾਨਕ ਦੀ ਗੱਦੀ, ਗੁਰੂ ਨਾਨਕ ਦਾ ਤਖਤ, ਗੁਰੂ ਨਾਨਕ ਦਾ ਰਾਜ ਔਰ ਗੁਰੂ ਨਾਨਕ ਦਾ ਕਮਾਇਆ ਹੋਇਆ ਯੋਗ ਤੋਂ ਇਸ ਦਾ ਵਾਰਿਸ ਚਾਹੀਦਾ ਸੀ। ਜਿਸ ਤਰ੍ਹਾਂ ਇਕ ਰਾਜਾ ਪਰਖ ਕਰਦਾ ਹੈ ਕਿ ਤਿੰਨਾਂ ਪੁੱਤਰਾਂ 'ਚੋਂ ਰਾਜ-ਭਾਗ ਕੌਣ ਚਲਾਏਗਾ। ਕੌਣ ਹੈ ਐਸਾ ਵਾਰਿਸ ਜੋ ਦੁਨੀਆਂ ਨੂੰ ਸੁਗੰਧੀ ਨਾਲ, ਗਿਆਨ ਨਾਲ, ਰੌਸ਼ਨੀ ਨਾਲ, ਪ੍ਰਕਾਸ਼ ਨਾਲ, ਅਨੁਭਵ ਨਾਲ ਭਰ ਦੇਵੇ। ਜੋ ਦੁਰਗੰਧੀ ਨੂੰ ਮਿਟਾ ਦੇਵੇ ਸਮਾਜ ਦੇ ਅੰਦਰੋਂ! ਜੋ ਸਮਾਜ ਦਾ ਕੂੜਾ ਖਤਮ ਕਰ ਦੇਵੇ ਔਰ ਸਮਾਜ ਨੂੰ ਪ੍ਰਕਾਸ਼ ਨਾਲ ਨੂਰੋ-ਨੂਰ ਕਰ ਦੇਵੇ, ਐਸਾ ਗੁਰੂ ਅਮਰਦਾਸ ਜੀ ਮਹਾਰਾਜ ਨੇ ਅਨੁਭਵ ਕੀਤਾ! ਔਰ ਮੈਂ ਐਸਾ ਪੜ੍ਹਿਆ ਹੈ ਰਾਜੇ ਨੇ ਸੋਚਿਆ ਕਿ ਤਿੰਨਾਂ ਵਿਚੋਂ ਮੈਂ ਇਕ ਨੂੰ ਹੀ ਦੇ ਸਕਦਾ ਹਾਂ ਤਖਤ! ਇਹ ਸੋਚ ਕੇ ਉਸ ਨੇ ਤਿੰਨਾਂ ਨੂੰ ਕੋਲ ਬੁਲਾਇਆ ਤੇ ਤਿੰਨਾਂ ਨੂੰ ਸੌ-ਸੌ ਰੁਪਇਆ ਦਿੱਤਾ ਤੇ ਆਪ ਤੀਰਥ ਯਾਤਰਾ 'ਤੇ ਨਿਕਲ ਗਿਆ। ਕਹਿ ਕੇ ਗਿਆ ਤਿੰਨਾਂ ਪੁੱਤਰਾਂ ਨੂੰ ਕਿ ਕੁਝ-ਕੁ ਦਿਨ ਬਾਅਦ ਮੈਂ ਵਾਪਿਸ ਆਵਾਂਗਾ ਤੇ ਐਹ ਸੌ-ਸੌ ਰੁਪਇਆ ਤੁਸੀਂ ਪਕੜੋ।

ਤੁਹਾਨੂੰ ਤਿੰਨਾਂ ਨੂੰ ਮੈਂ ਇਕ-ਇਕ ਮਹਿਲ ਤੇ ਇਕ-ਇਕ ਮਕਾਨ ਦੇਨਾ ਹਾਂ। ਔਰ ਤਿੰਨੇ ਜਣੇ ਇਸ ਸੌ-ਸੌ ਰੁਪਏ ਨਾਲ ਆਪੋ-ਆਪਣਾ ਮਹਿਲ ਭਰ ਦੇਣਾ। ਤਿੰਨਾਂ ਵਿਚੋਂ ਇਕ ਨੇ ਸੋਚਿਆ ਕਿ ਪਿਉ ਤੇ ਮੇਰਾ ਮੂਰਖ ਹੈ। ਪਰ ਸਾਧ-ਸੰਗਤ ਜੀ, ਸੰਸਾਰ ਵਿਚ ਕਈ ਐਸੇ ਮੂਰਖ ਵੀ ਨੇ, ਜਿਨ੍ਹਾਂ ਨੇ ਗੁਰੂ ਨੂੰ ਵੀ ਮੂਰਖ ਹੀ ਸਮਝਿਆ। ਉਹਨਾਂ ਨੂੰ ਪਤਾ ਹੀ ਨਾ ਚਲਿਆ ਕਿ ਅਸੀਂ ਮੂਰਖ ਹਾਂ ! ਬਹੁਤ ਐਸੇ ਤਾਲ ਤੋਂ ਖੁੰਝੇ ਹੋਏ ਲੋਕ ਜਿਨ੍ਹਾਂ ਨੇ ਗੁਰੂ ਨੂੰ ਵੀ ਬੇਤਾਲਾ ਹੀ ਸਮਝਿਆ! ਬਹੁਤ ਐਸੇ ਭੂਤਨਿਆਂ ਦੀ ਤਰ੍ਹਾਂ ਵਿਚਰਨ ਵਾਲੇ ਲੋਕ ਜਿਨ੍ਹਾਂ ਨੂੰ ਆਪਣੇ ਭੂਤ ਹੋਣ ਦਾ ਤਾਂ ਪਤਾ ਨਾ ਚਲਿਆ ਪਰ ਉਹ ਗੁਰੂ ਨੂੰ ਵੀ ਭੂਤਨਾ ਹੀ ਕਹਿਣ ਲੱਗੇ। ਇਸ ਤਰ੍ਹਾਂ ਦੇ ਲੋਕ ਬਣੇ ! ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਤਿੰਨਾਂ ਬੱਚਿਆਂ ਵਿਚੋਂ ਇਕ ਬੱਚੇ ਨੇ ਬਾਪ ਨੂੰ ਮੂਰਖ ਸਮਝਿਆ। ਕਹਿੰਦਾ ਇਤਨਾ ਵੱਡਾ ਮਹਿਲ ਤੇ ਬਾਪ ਮੂਰਖ ਇਹ ਗੱਲ ਕਹਿੰਦਾ ਹੈ ਕਿ ਸੌ ਰੁਪਏ ਨਾਲ ਭਰ ਦੇ ਮਹਿਲ। ਮੈਂ ਕੀ ਭਰਾਂਗਾ ਇਸ ਦੇ ਨਾਲ ? ਕੀ ਆਉਂਦਾ ਹੈ ਸੌ ਰੁਪਏ ਵਿਚ ? ਫਿਰ ਸੋਚ-ਸੋਚ ਇਹ ਖਿਆਲ ਆਇਆ ਕਿ ਤੇਰੇ ਵਰਗਾ ਕੋਈ ਜੂਆ ਨਹੀਂ ਖੇਡ ਸਕਦਾ, ਤੂੰ ਬੜਾ ਵੱਡਾ ਜੁਆਰੀਆ ਹੈਂ। ਅਕਸਰ ਰਾਜੇ-ਮਹਾਰਾਜਿਆਂ ਦੇ ਪੁੱਤਰ ਇਸ ਤਰ੍ਹਾਂ ਦੇ ਹੀ ਹੁੰਦੇ ਨੇ! ਜੇ ਤਾਂ ਜੂਏ ਵਿਚ ਤੂੰ ਬਾਪ ਦੇ ਆਉਣ ਤਕ ਬਹੁਤ ਪੈਸਾ ਜਿੱਤ ਗਿਆ ਤੇ ਮੈਂ ਪੈਸਿਆਂ ਨਾਲ ਹੀ ਭਰ ਦਿਆਂਗਾ ਬਾਪ ਦਾ ਸਾਰਾ ਮਹਿਲ! ਕਿਉਂਕਿ ਪਤਾ ਹੈ ਤਖਤ ਉਸ ਨੂੰ ਮਿਲਣਾ ਹੈ, ਜੋ ਤਖਤ ਨੂੰ ਭਰੇਗਾ ! ਜੂਆ ਖੇਡਣ ਵਾਸਤੇ ਗਿਆ ਤੇ ਹਾਰ ਗਿਆ :

*ਚਲੇ ਜੁਆਰੀ ਦੁਇ ਹਥ ਝਾਰਿ ॥ (ਪੰਨਾ ੧੧੫੮)*

ਹੱਥ ਝਾੜ ਕੇ ਆ ਗਿਆ ਵਾਪਿਸ। ਜੁਆਰੀਆਂ ਦੀ ਜ਼ਿੰਦਗੀ ਇਸ ਤਰ੍ਹਾਂ ਦੀ ਹੈ ਕਿ ਚਾਹੇ ਆਰ, ਚਾਹੇ ਪਾਰ, ਚਾਹੇ ਮਿਲ ਗਿਆ ਤੇ ਜਾਂ ਚਾਹੇ ਖਤਮ ਹੋ ਗਿਆ। ਵੈਸੇ ਜ਼ਿੰਦਗੀ ਇਕ ਜੂਆ ਹੈ। ਹੈਗੀ ਹੈ, ਲੇਕਿਨ ਖੇਡਦਾ ਕੋਈ-ਕੋਈ ਹੈ ਜ਼ਿੰਦਗੀ ਦਾ ਜੂਆ। ਸੰਸਾਰਿਕ ਜੂਆ ਤੇ ਖੇਡਣ ਵਾਲੇ ਬੜੇ ਨੇ, ਤਾਸ਼ ਦੇ ਪੱਤਿਆਂ ਨੂੰ ਸੰਭਾਲ-ਸੰਭਾਲ ਕੇ ਵਰਤਣ ਵਾਲੇ ਤਾਂ ਬਹੁਤ ਨੇ ! ਲੇਕਿਨ ਜ਼ਿੰਦਗੀ ਵਿਚ ਚੰਗੇ ਗੁਣਾਂ ਦੇ ਇਖਲਾਕ ਦੇ ਪੱਤਿਆਂ ਨੂੰ ਸੋਚ-ਸੋਚ ਕੇ, ਸਮਝ-ਸਮਝ ਕੇ ਚਾਲ ਚੱਲਣ ਵਾਲੇ ਬਹੁਤ ਘੱਟ ਨੇ! ਔਰ ਉਹ ਹਾਰ ਗਿਆ ਜੂਆ ਤੇ ਬੈਠ ਗਿਆ ਹੱਥ ਝਾੜ ਕੇ!

ਦੂਜੇ ਮੁੰਡੇ ਨੇ ਇਹ ਸੋਚਿਆ ਕਿ ਬਾਪ ਨੇ ਸੌ ਰੁਪਇਆ ਦਿੱਤਾ ਹੈ ਤੇ ਹੋਰ ਕੁਝ ਆਉਣਾ ਨਹੀਂ ! ਜਿਤਨੀਆਂ ਵੀ ਸ਼ਹਿਰ ਦੀਆਂ ਸ਼ਰਾਬ ਦੀਆਂ ਬੋਤਲਾਂ, ਲੋਕਾਂ ਦੀਆਂ ਪੀਤੀਆਂ ਹੋਈਆਂ ਬੀੜੀਆਂ ਨੇ, ਇਹਨਾਂ ਸਾਰਿਆਂ ਦੇ ਖੋਲ ਲੈ ਕੇ ਆਪਣੇ ਇਸ ਮਹਿਲ ਨੂੰ ਭਰ ਦੇਨਾ ਹਾਂ। ਕਿਉਂਕਿ ਬਜ਼ਾਰ ਦਾ ਕੂੜਾ ਖਰੀਦਣਾ ਕੋਈ ਔਖਾ ਨਹੀਂ ਔਰ ਲੋਕ ਤੇ ਕਹਿੰਦੇ ਨੇ ਮੁਫਤ ਚੁੱਕ ਕੇ ਲੈ ਜਾਉ ! ਬਹੁਤ ਕੂੜਾ-ਕਰਕੱਟ ਇਥੇ ਹੈ ਇਸ ਸਮਾਜ ਦੇ ਅੰਦਰ! ਗਲੀਆਂ-ਬਜ਼ਾਰਾਂ ਦੇ ਅੰਦਰ ਤਾਂ ਹੈ ਪਰ ਲੋਕਾਂ ਦੇ ਜ਼ਿਹਨ ਵਿਚ ਵੀ ਬਹੁਤ ਕੂੜਾ-ਕਰਕੱਟ ਹੈ, ਜ਼ਿੰਦਗੀ ਵਿਚ ਵੀ ਬਹੁਤ ਕੂੜਾ ਹੈ, ਹਿਰਦੇ ਵਿਚ ਵੀ ਕੂੜਾ ਹੀ ਕੂੜਾ ਹੈ। ਸ਼ਾਇਦ ਇਸ ਕਰਕੇ ਪਾਤਿਸ਼ਾਹ ਨੇ ਇਸੇ ਕੂੜੇ ਨੂੰ ਕੂੜੇ ਦੇ ਸ਼ਬਦਾਂ ਵਿਚ ਬਿਆਨ ਕਰ ਦਿੱਤਾ ਕਿ :

*ਬਾਹਰੋਂ ਵੀ ਅੰਧਾ ਹੈ, ਅੰਦਰੋਂ ਵੀ ਅੰਧਾ ਹੈ*

*ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥*

*(ਪੰਨਾ ੯੬੦)*

ਅਰਥਾਤ ਗੰਦ ਹੀ ਖਿਲਾਰ ਲਿਆ ਹੈ। ਉਸ ਦੂਜੇ ਮੁੰਡੇ ਨੇ ਵੀ ਮਹਿਲ ਭਰ ਦਿੱਤਾ। ਬਾਪ ਵਾਪਿਸ ਆ ਗਿਆ ਤੇ ਪਹਿਲੇ ਨੂੰ ਪੁੱਛਿਆ, ਕਾਕਾ ਤੂੰ ਕੀ ਕੀਤਾ ਹੈ ? ਆਖਣ ਲੱਗਾ, ਬਾਪੂ ! ਤੂੰ ਵੀ ਸਠਿਆ ਗਿਆ ਹੈਂ, ਤੈਨੂੰ ਪਤਾ ਤੇ ਹੈ ਨਹੀਂ ਕਿ ਅੱਜ ਦੇ ਦੌਰ ਵਿਚ ਸੌ ਰੁਪਏ ਦਾ ਕੀ ਆਉਂਦਾ ਹੈ ? ਮੈਂ ਤੇ ਜੂਆ ਖੇਲਣ ਗਿਆ ਸੀ, ਹਾਰ ਗਿਆ ਹਾਂ । ਜੇ ਕਿਤੇ ਜਿੱਤ ਜਾਂਦਾ ਤੇ ਮੈਂ ਤੇਰਾ ਮਹਿਲ ਭਰ ਦਿੰਦਾ । ਫਿਰ ਬਾਪ ਦੂਜੇ ਦੇ ਮਹਿਲ ਵਿਚ ਪਹੁੰਚਦਾ ਹੈ ਤੇ ਦੂਰੋਂ ਹੀ ਬਦਬੂ ਆਉਣੀ ਸ਼ੁਰੂ ਹੋ ਗਈ ਅਰਥਾਤ ਦੁਰਗੰਧੀ। ਬਾਪ ਆਖਣ ਲੱਗਾ, ਕੰਬਖਤਾ, ਬੇਵਕੂਫਾ, ਇਤਨੀ ਬਦਬੂ ! ਆਖਣ ਲੱਗਾ—ਬਾਪੂ ਸੌ ਰੁਪਏ ਵਿਚ ਤਾਂ ਬਦਬੂ ਹੀ ਖਰੀਦੀ ਜਾ ਸਕਦੀ ਹੈ । ਤੁਸੀਂ ਆਖਿਆ ਸੀ—'ਮਹਿਲ ਭਰਨਾ ਚਾਹੀਦਾ ਹੈ ਤੇ ਮੈਂ ਆਪਣਾ ਮਹਿਲ ਭਰ ਦਿੱਤਾ ਹੈ, ਦੇਖੋ! ਮੈਨੂੰ ਬੜੀ ਮਿਹਨਤ ਕਰਨੀ ਪਈ ਹੈ, ਕਈ ਖੋਤੇ ਵੀ ਕਰਨੇ ਪਏ ਨੇ, ਕਈ ਗਧੇ ਕਰਨੇ ਪਏ ਨੇ, ਜਿਨ੍ਹਾਂ ਨੇ ਇਲਾਕੇ ਦਾ ਤਮਾਮ ਕੂੜਾ ਇਕੱਠਾ ਕੀਤਾ ਹੈ ਤੇ ਮੇਰੇ ਇਸ ਮਹਿਲ ਨੂੰ ਭਰਿਆ ਹੈ ਬਾਪੂ । ਤੇਰੀ ਇਹ ਸ਼ਰਤ ਸੀ ਕਿ ਭਰਨਾ ਹੈ, ਔਰ ਮੈਂ ਭਰ ਦਿੱਤਾ ਹੈ ।' ਲੇਕਿਨ ਇਕ ਤੀਸਰਾ ਬੱਚਾ ਸੀ, ਜਿਸ ਦੇ ਮਹਿਲ ਦੇ ਹਾਲੇ ਬਾਹਰ ਹੀ ਨੇ ਕਿ ਖੁਸ਼ਬੂ ਲਪਟਾਂ ਮਾਰਦੀ ਆ ਰਹੀ ਹੈ। ਅੰਦਰ ਗਏ ਤੇ ਕਿਸੇ

ਪਾਸੇ ਦੀਵਾ ਜਲਿਆ ਹੈ, ਕਿਸੇ ਪਾਸੇ ਜੋਤ ਜਲੀ ਪਈ ਹੈ, ਕਿਸੇ ਪਾਸੇ ਧੂਫ ਬਲੀ ਪਈ ਹੈ। ਸੁਗੰਧੀ ਹੀ ਸੁਗੰਧੀ ਆ ਰਹੀ ਹੈ। ਸੁਗੰਧੀ ਤੇ ਦਸ-ਵੀਹ ਰੁਪਏ ਦੀ ਅਗਰਬਤੀ ਨਾਲ ਵੀ ਆ ਸਕਦੀ ਹੈ। ਦਸ-ਵੀਹ ਰੁਪਏ ਦਾ ਦੀਵਾ ਜਲਾਉ, ਫਿਰ ਭੀ ਲਾਈਟ ਹੋ ਸਕਦੀ ਹੈ, ਚਾਨਣਾ ਹੋ ਸਕਦਾ ਹੈ। ਆਖਣ ਲੱਗਾ, ਬਾਪੂ ! ਮਹਿਲ ਤੇ ਮੇਰੇ ਕੋਲੋਂ ਸੰਸਾਰੀ ਵਸਤੂ ਨਾਲ ਭਰਨਾ ਨਹੀਂ ਸੀ ਤੇ ਮੈਂ ਸੋਚਦਾ ਰਿਹਾ ਹਾਂ, ਸੋਚਦਾ ਰਿਹਾ ਹਾਂ ਤੇ ਖਿਆਲ ਇਹ ਆਇਆ ਕਿ ਚੱਲ ਪ੍ਰਕਾਸ਼ ਨਾਲ ਮਹਿਲ ਨੂੰ ਭਰ ਦੇਨੇ ਹਾਂ, ਚੱਲ ਸੁਗੰਧੀ ਨਾਲ ਮਹਿਲ ਨੂੰ ਭਰ ਦਿੰਦੇ ਹਾਂ। ਇਸ ਰੌਸ਼ਨੀ ਨਾਲ, ਪ੍ਰਕਾਸ਼ ਨਾਲ ਬਾਪੂ, ਮੈਂ ਇਸ ਨੂੰ ਭਰਿਆ ਹੈ। ਤੁਸੀਂ ਸਮਝ ਸਕਦੇ ਹੋ, ਇਹ ਸਭ ਕੁਝ ਵੇਖ ਕੇ ਬਾਪ ਨੇ ਪੁੱਤਰ ਨੂੰ ਸੀਨੇ ਨਾਲ ਲਾ ਲਿਆ।

ਬਾਸਰਕੇ ਦੀਆਂ ਗਲੀਆਂ ਵਿਚ ਬਹੁਤ ਸਾਰੇ ਲੋਕ ਸਨ, ਬਹੁਤ ਸਾਰੇ ਐਸੇ ਵਿਅਕਤੀ ਵੀ ਸਨ ਕਿ ਕੋਈ ਜੁਆਰੀ ਵੀ ਰਿਹਾ ਹੋਵੇਗਾ, ਕੋਈ ਭਿਖਾਰੀ ਵੀ ਰਿਹਾ ਹੋਵੇਗਾ। ਕਿਸੇ ਨੇ ਹੰਕਾਰ ਦੇ ਗੁਣਾਂ ਨਾਲ ਆਪਣੇ ਜੀਵਨ ਨੂੰ ਵੀ ਭਰਿਆ ਹੋਵੇਗਾ। ਲੇਕਿਨ ਇਕ ਛੋਟਾ ਜਿਹਾ ਬੱਚਾ ਜੇਠਾ ਐਸਾ ਹੈ, ਜਿਸ ਨੇ ਰਾਮ-ਰਾਮ ਘੁੰਗਣੀਆਂ ਕਹਿੰਦਿਆਂ-ਕਹਿੰਦਿਆਂ ਆਪਣੇ ਅੰਦਰ ਗੁਰੂ ਨਾਨਕ ਤੇ ਆਪਣੇ ਅੰਦਰ ਧਰਮ ਦੀ ਰੌਸ਼ਨੀ ਦਾ ਦੀਵਾ ਐਸਾ ਪ੍ਰਕਾਸ਼ ਕਰ ਦਿੱਤਾ ਕਿ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਵੇਖ ਲਿਆ ਤੇ ਇਸ ਸਰੀਰ ਦੇ ਮਹਿਲ ਵਿਚ, ਇਸ ਸਰੀਰ ਦੇ ਦੇਹੁਰੇ ਵਿਚ ਕੋਈ ਬਦਬੂ ਨਹੀਂ ਹੈ। ਕੋਈ ਕੂੜਾ ਨਹੀਂ ਹੈ, ਕੋਈ ਦੁਰਗੰਧੀ ਨਹੀਂ ਹੈ, ਕੋਈ ਔਗੁਣ ਨਹੀਂ ਹੈ, ਇਥੇ ਤਾਂ ਸੁਗੰਧੀ ਹੀ ਸੁਗੰਧੀ ਹੈ। ਐਵੇਂ ਨਹੀਂ ਉਹਦੇ 'ਤੇ ਬੈਠ ਗਈ ਗੁਰੂ ਨਾਨਕ ਦੀ ਜੋਤ! ਐਵੇਂ ਨਹੀਂ ਚੋਣ ਹੋ ਗਈ ਗੁਰੂ ਰਾਮਦਾਸ ਮਹਾਰਾਜ ਜੀ। ਐਵੇਂ ਹੀ ਨਹੀਂ ਜੇਠੇ ਨੂੰ ਗੁਰੂ ਅਮਰਦਾਸ ਜੀ ਮਹਾਰਾਜ ਨੇ ਆਪਣੀ ਨਜ਼ਰ ਦਾ ਪਾਤਰ ਬਣਾ ਕੇ, ਆਪਣੀ ਬਖਸ਼ਿਸ਼, ਆਪਣੀ ਰਹਿਮਤ ਉਹਦੇ 'ਤੇ ਕਰਕੇ ਆਪਣੇ ਸੀਨੇ ਨਾਲ ਲਾ ਲਿਆ ਪਰ ਇਹਦੇ ਵਿਚ ਥੋੜ੍ਹੀ ਜਿਹੀ ਘਾਲਣਾ ਮਾਤਾ ਭਾਨੀ ਦੀ ਵੀ ਹੈ। ਕਈਆਂ ਨੇ ਇਸ ਨੂੰ ਬਹੁਤ ਵਧਾ-ਚੜ੍ਹਾ ਕੇ ਲਿਖਿਆ ਕਿ ਪਤਾ ਨਹੀਂ ਮਾਤਾ ਭਾਨੀ ਦੀ ਸੇਵਾ ਕਰਕੇ ਹੀ ਉਹਨਾਂ ਦੇ ਕੰਤ ਜੇਠੇ ਨੂੰ ਗੁਰਗੱਦੀ ਮਿਲੀ, ਐਸਾ ਨਹੀਂ ਹੈ। ਜੇਠਾ ਜਦ ਆਪਣੀ ਜ਼ਿੰਦਗੀ ਨੂੰ ਪ੍ਰਕਾਸ਼ ਨਾਲ ਨੂਰੋ-ਨੂਰ ਕਰ ਬੈਠਾ ਤੇ ਫਿਰ ਗੁਰੂ ਨੇ ਬਖਸ਼ਿਸ਼ ਕੀਤੀ ਕਿ ਵਾਕਈ ਇਹ ਤਖ਼ਤ 'ਤੇ ਬੈਠਣ

ਦੇ ਲਾਇਕ ਹੈ। ਇਹ ਐਸਾ ਰਾਜ ਚਲਾ ਸਕਦਾ ਹੈ, ਜਿਸ ਨੂੰ ਜਨਕ ਦਾ ਰਾਜਾ ਕਹਿੰਦੇ ਹਾਂ:

*ਜਨਕੁ ਸੋਇ ਜਿਨਿ ਜਾਣਿਆ...॥* (ਪੰਨਾ ੧੩੯੮)

ਜਨਕ ਦਾ ਮਤਲਬ ਹੈ ਜਿਸ ਨੇ ਜਾਣ ਲਿਆ ਹੈ, ਜਿਸ ਨੇ ਸਮਝ ਲਿਆ ਹੈ। ਔਰ ਗੁਰੂ ਰਾਮਦਾਸ ਜੀ ਮਹਾਰਾਜ ਨੂੰ ਜਨਕ ਦੇ ਨਾਲ ਭੱਟਾਂ ਨੇ ਤਸ਼ਬੀਹ ਦਿੱਤੀ ਹੈ। ਭਾਵੇਂ ਉਸ ਦੀ ਤਸ਼ਬੀਹ ਵਿਚ ਇਤਨਾ ਭਾਰੀ ਸਮਤੋਲ ਨਹੀਂ ਹੈ, ਕਿਉਂਕਿ ਜਨਕ ਫਿਰ ਵੀ ਰਾਜਾ ਹੈ। ਜਿਹਦੇ 'ਤੇ ਬਖਸ਼ਿਸ਼ ਹੁੰਦੀ ਹੈ, ਉਹ ਅਸ਼ਟਾ-ਵੱਕਰ, ਜੋ ਅੱਠ ਅੰਗਾਂ ਤੋਂ ਟੇਢਾ ਹੈ ਪਰ ਜਿਸ ਦੀ ਮਹਾਂ-ਗੀਤਾ ਹੈ। ਇਕ ਗੀਤਾ ਸ੍ਰੀ ਕ੍ਰਿਸ਼ਨ ਦੀ ਹੈ ਤੇ ਇਕ ਗੀਤਾ ਸ੍ਰੀ ਅਸ਼ਟਾ-ਵਕਰ ਦੀ ਹੈ। ਸ੍ਰੀ ਕ੍ਰਿਸ਼ਨ ਦੀ ਗੀਤਾ ਦੇ ਨਾਲ ਸਮੁੱਚਾ ਹਿੰਦੁਸਤਾਨ ਜੁੜ ਗਿਆ। ਕਿਉਂ ? ਕੀ ਕਾਰਨ ਹੈ ? ਕਿਉਂਕਿ ਸ੍ਰੀ ਕ੍ਰਿਸ਼ਨ ਦੀ ਲਿਖੀ ਹੋਈ ਗੀਤਾ ਵਿਚ Flexability ਹੈ। ਲੱਚਕ ਹੈ ਅਰਥਾਤ ਐਸੀ ਕਰਮ ਫਿਲਾਸਫੀ ਹੈ, ਜਿਸ ਨੂੰ ਹਰ ਵਿਅਕਤੀ ਆਪਣੇ ਜੀਵਨ ਨਾਲ ਜੋੜ ਸਕਦਾ ਹੈ। ਪਰ ਜਨਕ ਨੂੰ ਜਿਸ ਅਸ਼ਟਾ-ਵੱਕਰ ਤੋਂ ਗਿਆਨ ਹੋਇਆ, ਉਸ ਅਸ਼ਟਾ-ਵੱਕਰ ਦੀ ਕਹੀ ਹੋਈ ਮਹਾਂ-ਗੀਤਾਂ ਦੇ ਅੰਦਰ ਕੋਈ Flex-Ability ਨਹੀਂ ਹੈ, ਕੋਈ ਲੱਚਕ ਨਹੀਂ ਹੈ, ਉਸ ਦਾ ਭਾਵ ਇਕੋ ਹੀ ਨਿਕਲਦਾ ਹੈ। ਇਸ ਤਰ੍ਹਾਂ ਦੀ ਬੋਲੀ, ਇਸ ਤਰ੍ਹਾਂ ਦੀ ਸ਼ੈਲੀ, ਇਸ ਤਰ੍ਹਾਂ ਦੀ ਭਾਸ਼ਾ ਦਾ ਪ੍ਰਯੋਗ ਕੀਤਾ ਹੈ ਅਸ਼ਟਾ-ਵੱਕਰ ਨੇ ! ਦੇਖਦੇ ਹਾਂ ਨਾ ਅਸੀਂ ਵੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਬਾਣੀ, ਇਸ ਦੇ ਵੀ ਜਦ ਲੋਕ ਅਰਥ ਕਰਦੇ ਨੇ ਤਾਂ ਕੋਈ ਆਪਣੇ ਢੰਗ ਨਾਲ ਕਰ ਜਾਂਦਾ ਹੈ ਤੇ ਕੋਈ ਆਪਣੇ ਢੰਗ ਨਾਲ ! ਲੇਕਿਨ ਸਹੀ ਕੀ ਹੈ ? ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਸਿੱਖਾਂ ਨੇ ਬੇਨਤੀ ਕੀਤੀ ਸੀ, ਪਾਤਿਸ਼ਾਹ! ਸਹੀ ਗੁਰਬਾਣੀ ਦਾ ਅਰਥ ਜੇ ਬੋਧ ਕਰਵਾ ਦਿਉ ਤਾਂ ਲੋਕ ਭੁਲੇਖੇ ਵਿਚ ਨਹੀਂ ਪੈਣਗੇ! ਔਰ ਪਾਤਿਸ਼ਾਹ ਨੇ ਆਖਿਆ ਸੀ, ਜਿਹੜਾ ਮੇਰਾ ਸਿੱਖ ਹੈ ਨਾ, ਉਹ ਹੰਸ ਹੈ। ਮੇਰੇ ਸਾਜੇ ਹੋਏ ਖਾਲਸੇ ਦੀ ਜਿਹੜੀ ਗਿਆਨ ਦੀ ਚੁੰਝ ਹੈ, ਉਹ ਹੰਸ ਵਾਲੀ ਹੈ। ਜਿਸ ਤਰ੍ਹਾਂ ਹੰਸ ਦੀ ਚੁੰਝ ਵਿਚ ਖਟਾਸ ਹੈ, ਜਦੋਂ ਦੁੱਧ ਦੇ ਅੰਦਰ ਚੁੰਝ ਮਾਰੇ ਹੰਸ ਤਾਂ ਉਹ ਦਹੀਂ ਦੀਆਂ ਫੁੱਟੀਆਂ ਇਕ ਪਾਸੇ ਹੋ ਜਾਂਦੀਆਂ ਨੇ ਤੇ ਪਾਣੀ ਇਕ ਪਾਸੇ ਹੋ ਜਾਂਦਾ ਹੈ। ਔਰ ਹੰਸ ਫੁੱਟੀਆਂ ਨੂੰ ਖਾ ਲੈਂਦਾ ਹੈ ਤੇ ਪਾਣੀ ਨੂੰ ਛੱਡ ਦਿੰਦਾ ਹੈ। ਲੇਕਿਨ ਇਹ ਅੱਜ ਦੇ ਯੁੱਗ ਵਿਚ

ਹੰਸਾਂ ਵਾਲਾ ਕੰਮ ਅਸੀਂ ਨਿਰਾ ਰਾਗੀਆਂ ਤੇ ਔਰ ਨਿਰਾ ਪ੍ਰਚਾਰਕਾਂ 'ਤੇ ਛੱਡ ਦਿੱਤਾ ਹੈ, ਪਰ ਆਪ ਨਾ ਬਣ ਸਕੇ ! ਪਾਤਿਸ਼ਾਹ ਨੇ ਇਕ-ਇਕ ਸਿੱਖ ਨੂੰ ਹੰਸ ਦੀ ਬਿਰਤੀ ਦਿੱਤੀ ਸੀ। ਇਕ-ਇਕ ਵਿਅਕਤੀ ਨੂੰ ਹੰਸ ਦੀ ਸੋਚ ਦਿੱਤੀ ਸੀ ਕਿ ਮੇਰੇ ਕੋਲ ਆਉਣ ਵਾਲਾ ਇਕ-ਇਕ ਸਿੱਖ, ਜਗਿਆਸੂ ਇਤਨਾ ਸਿਆਣਾ ਹੋਵੇ, ਇਤਨਾ ਗਿਆਨਵਾਨ ਹੋਵੇ ਕਿ ਉਸ ਨੂੰ ਪਤਾ ਚੱਲੇ ਕਿ ਸਟੇਜ 'ਤੇ ਕੀ ਬੋਲਿਆ ਜਾ ਰਿਹਾ ਹੈ, ਕੀ ਕਿਹਾ ਜਾ ਰਿਹਾ ਹੈ ? ਐਸਾ ਨਹੀਂ ਕਿ ਜਿਸ ਤਰ੍ਹਾਂ ਦਾ ਵੀ ਕੋਈ ਆ ਗਿਆ ਤੇ ਐਵੇਂ ਹੀ ਕਹੇ ਗਏ ਸਤਿਨਾਮ ।

ਇਹ ਨਹੀਂ ! ਬਲਕਿ ਇਕ-ਇਕ ਸਿੱਖ ਨੂੰ ਪਾਤਿਸ਼ਾਹ ਨੇ Think Tanker ਬਣਾਇਆ । ਇਤਨਾ ਗਿਆਨ, ਇਤਨਾ ਪ੍ਰਕਾਸ਼, ਇਤਨਾ ਨੂਰ ਬਖਸ਼ਿਸ਼ ਕੀਤਾ ਪਾਤਿਸ਼ਾਹ ਨੇ । ਸੋ ਮੈਂ ਅਰਜ਼ ਕਰ ਰਿਹਾ ਸੀ ਧੰਨ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਬਹੁਤ ਲੋਕ ਨੇ ਜੋ ਸੇਵਾ ਕਰਦੇ ਨੇ, ਲੇਕਿਨ ਮਾਤਾ ਭਾਨੀ ਦੀ ਸੇਵਾ ਬੜੀ ਬਿਖਮ ਸੇਵਾ ਹੈ। ਇਹ ਹੁਣ ਵੀ ਜਾਈਏ ਨਾ 'ਹਰਿਮੰਦਰ ਸਾਹਿਬ ਨੂੰ ਅੱਧੀ-ਰਾਤ ਨੂੰ ਤੇ ਜਿਨ੍ਹਾਂ ਨੇ ਸੇਵਾ ਕਰਨੀ ਹੁੰਦੀ ਹੈ ਹਰਿਮੰਦਰ ਸਾਹਿਬ ਦੀ ਤਾਂ ਉਹ ਗੁਟਕੇ ਲੈ ਕੇ ਬੈਠੇ ਨੇ ਬਾਹਰ ਬੜੇ ਪ੍ਰੇਮ ਵਿਚ ! ਜਦੋਂ ਤਕ ਕਿਵਾੜ ਨਹੀਂ ਖੁਲ੍ਹਦੇ ਉਦੋਂ ਤਕ ਜਪ ਚੱਲ ਰਿਹਾ ਹੈ, ਬਾਣੀ ਚੱਲ ਰਹੀ ਹੈ, ਵਿਚਾਰ ਚੱਲ ਰਹੀ ਹੈ, ਸਾਧਨਾ ਚੱਲ ਰਹੀ ਹੈ, ਪਿਆਰ ਚੱਲ ਰਿਹਾ ਹੈ, ਸੇਵਾ ਚੱਲ ਰਹੀ ਹੈ । ਸੇਵਾ ਨਿਰੀ ਹੱਥਾਂ ਨਾਲ ਨਹੀਂ, ਸੇਵਾ ਸਿਮਰਨ ਹੈ । ਸੇਵਾ ਦਾ ਮਤਲਬ ਇਹ ਨਹੀਂ ਕਿ ਜੋ ਕੇਵਲ ਹੱਥਾਂ ਨਾਲ ਹੀ ਕੀਤੀ ਜਾਏ । ਹੱਥਾਂ ਨਾਲ ਕੀਤੀ ਹੋਈ ਸੇਵਾ ਜਦੋਂ ਸਿਮਰਨ ਤੱਕ ਪਹੁੰਚ ਜਾਏ, ਉਹ ਕੀ ਹੈ ? ਜਿਸ ਨੂੰ ਘੁੱਟਿਆ ਜਾ ਸਕੇ, ਜਿਸ ਨੂੰ ਲਤਾੜਿਆ ਜਾ ਸਕੇ, ਜਿਸ ਨੂੰ ਨੱਪਿਆ ਜਾ ਸਕੇ ! ਸਤਿਗੁਰੂ ਸਰੀਰ ਨਹੀਂ ਹੈ, ਸਤਿਗੁਰੂ ਸ਼ਬਦ ਹੈ ਔਰ ਸ਼ਬਦ ਦੀ ਸੇਵਾ ਕਿਵੇਂ ਹੋ ਸਕਦੀ ਹੈ ? ਸ਼ਬਦ ਦੀ ਸੇਵਾ ਸ਼ਬਦ ਦਾ ਜਪੁ ਕਰਕੇ ਹੋ ਸਕਦੀ ਹੈ, ਸ਼ਬਦ ਦਾ ਬੋਧ ਹਾਸਿਲ ਕਰਕੇ, ਸ਼ਬਦ ਦੀ ਸਿਖਿਆ ਲੈ ਕੇ ਤੇ ਸ਼ਬਦ ਦੇ ਅਨੁਕੂਲ ਜੀਵਨ ਨੂੰ ਚਲਾ ਕੇ ਜਦੋਂ ਸਿੱਖ ਸਿਮਰਨ ਵਿਚ ਲੀਨ ਹੋ ਜਾਂਦਾ ਹੈ ਤਾਂ ਇਹ ਹੈ ਸਤਿਗੁਰ ਦੀ ਸੇਵਾ ! ਪਰ ਸਫਲ ਉਸ ਦੀ ਹੋ ਸਕਦੀ ਹੈ :

*ਸਤਿਗੁਰ ਕੀ ਸੇਵਾ ਸਫਲ ਹੈ*
*ਜੇ ਕੋ ਕਰੇ ਚਿਤੁ ਲਾਇ ॥* (ਪੰਨਾ ੫੫੨)

ਸਿਮਰਨ ਵੀ ਚਿੱਤ ਲਗਾ ਕੇ ਕੀਤਾ ਜਾਏ। ਐਵੇਂ ਰਾ ਨਾਲ ਰਾਈ ਨਾ ਮਿਲਦਾ ਰਹੇ ਕਿ ਮੇਰੀ ਤਾਲ ਉਸ ਤੋਂ ਪਿੱਛੇ ਰਹਿ ਗਈ। ਜੇ ਦਿਮਾਗ ਵਿਚ ਹੀ ਚੱਲਦਾ ਰਹੇ ਤਾਂ ਗੱਲ ਨਹੀਂ ਬਣਦੀ ! ਸਿਮਰਨ ਦਾ ਮਤਲਬ ਹੈ ਜਦੋਂ ਤੁਸੀਂ ਬੈਠੋ, ਅਨੰਦਿਤ ਹੋਵੋ ਔਰ ਬਹੁਤ ਚੰਗਾ ਹੈ ਕਿ ਸਿੱਖ ਰਲ-ਮਿਲ ਕੇ ਵੀ ਸਿਮਰਨ ਕਰ ਰਿਹਾ ਹੈ। ਰਲ-ਮਿਲ ਕੇ ਕੀਤਾ ਹੋਇਆ ਸਿਮਰਨ, ਸਾਡੇ ਜੀਵਨ ਲਈ ਸੰਦੇਸ਼ ਹੈ ਕਿ ਜਦੋਂ ਅਸੀਂ ਇਕਾਂਤ-ਵਾਸ ਹੋਈਏ ਤਾਂ ਉਦੋਂ ਅਸੀਂ ਆਪ ਵੀ ਅੰਤਰ-ਸਾਧਨਾ ਨਾਲ ਅਭਿਆਸ, ਗੁਰਮੰਤਰ-ਅਭਿਆਸ ਆਪਣੇ ਜੀਵਨ ਵਿਚ ਲਾਜ਼ਮੀ ਕਰੀਏ ! ਦਾਸ ਦੀ ਦਿੱਤੀ ਹੋਈ ਵਿਚਾਰ ਦਾ ਮਨੋਰਥ ਇਹ ਨਹੀਂ ਕਿ ਮੈਂ ਤੁਹਾਨੂੰ ਦੁਨੀਆਂ-ਭਰ ਦੇ ਧਾਰਮਿਕ, ਪਰ ਹੋ ਗੁਜ਼ਰੇ ਵਿਚਾਰਵਾਨਾਂ ਦੇ ਵਿਚਾਰ ਦੱਸਣੇ ਇਹ ਮੇਰੀ ਡਿਊਟੀ ਹੈ। ਗੁਰੂ ਦਾ ਚਾਕਰ, ਗੁਰੂ ਦਾ ਨੌਕਰ, ਗੁਰੂ ਦਾ ਕੂਕਰ, ਗੁਰੂ ਦਾ ਕੁੱਤਾ ਹੋਣ ਦੇ ਨਾਤੇ, ਇਹ ਜੋ ਗੁਰਮਤਿ ਹੈ ਇਹ ਤੁਹਾਡੇ ਤਕ ਪਹੁੰਚਾ ਸਕਾਂ। ਔਰ ਜਦੋਂ ਗੁਰਮਤਿ ਕਿਸੇ ਦੇ ਅੰਦਰ ਵੱਸ ਜਾਏ ਤਾਂ ਉਦੋਂ ਗੁਰੂ ਰਾਮਦਾਸ ਜੀ ਮਹਾਰਾਜ ਜੀ ਬਖਸ਼ਿਸ਼ ਕਰਦੇ ਹਨ:

*ਗੋਬਿੰਦ ਗੋਬਿੰਦ ਗੋਬਿੰਦ ਮਈ ॥*
*ਜਬ ਤੇ ਭੇਟੇ ਸਾਧ ਦਇਆਰਾ*
*ਤਬ ਤੇ ਦੁਰਮਤਿ ਦੂਰਿ ਭਈ ॥* *(ਪੰਨਾ ੮੨੨)*

ਜਦੋਂ ਸਾਧ-ਸੰਗਤ ਵਿਚ ਸਿੱਖ ਆਵੇ ਤਾਂ ਉਦੋਂ ਦੁਰਮਤਿ ਖੰਭ ਲਾ ਕੇ ਭੱਜ ਜਾਂਦੀ ਹੈ, ਔਗੁਣ ਵੀ ਖੰਭ ਲਾ ਕੇ ਦੌੜ ਜਾਂਦੇ ਨੇ ! ਉਦੋਂ ਤਮਾਮ ਜੀਵਨ ਦੀ ਦੁਰਗੰਧੀ, ਕੂੜ-ਕਬਾੜ ਜੋ ਵਿਅਕਤੀ ਦੇ ਅੰਦਰ ਹੈ, ਕੂੜੇ ਦਾ ਬੋਝ ਜੋ ਵਿਅਕਤੀ ਚੁੱਕੀ ਫਿਰਦਾ ਹੈ, ਇਹ ਸਾਰਾ ਗੁਰਦੁਆਰੇ ਦੀ ਦਹਿਲੀਜ਼ ਤੋਂ ਬਾਹਰ ਰਹਿ ਜਾਂਦਾ ਹੈ। ਔਰ ਅੰਦਰ ਆਉਂਦਾ ਹੈ ਸਾਫ ਹੋ ਕੇ ਤੇ ਗੁਰਮਤੀਆ ਬਣ ਕੇ ਘਰ ਚਲਾ ਜਾਂਦਾ ਹੈ। ਪਰ ਗੁਰੂ ਦਾ ਹਿਰਦਾ ਇਤਨਾ ਵਿਸ਼ਾਲ ਹੈ ਕਿ ਦੁਨੀਆਂ ਦੇ ਤਮਾਮ ਔਗੁਣਾਂ ਦੀ, ਮਾੜੀਆਂ ਵਿਚਾਰਾਂ ਦੇ ਕੂੜੇ ਨੂੰ ਆਪਣੀ ਦਹਿਲੀਜ਼ 'ਤੇ ਰੱਖ ਕੇ, ਉਹਨਾਂ ਨੂੰ ਗੁਣਾਂ ਵਿਚ ਤਬਦੀਲ ਕਰ ਦਿੰਦਾ ਹੈ, ਇਹ ਗੁਰੂ ਦੀ ਸ਼ਕਤੀ ਹੈ। ਸੋ ਮੈਂ ਅਰਜ਼ ਕਰ ਰਿਹਾ ਸੀ ਬੀਬੀ ਭਾਨੀ ਦੀ ! ਕਹਿੰਦੇ ਨੇ, ਰੋਜ਼ ਜਿਥੇ ਗੁਰੂ ਅਮਰਦਾਸ ਜੀ ਮਹਾਰਾਜ ਆਪਣੀਆਂ ਬੁੱਢੀਆਂ, ਕੜਕਦੀਆਂ ਹੋਈਆਂ ਹੱਡੀਆਂ ਦੇ ਕਾਰਨ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਇਸ਼ਨਾਨ ਕਰਵਾਉਂਦੇ

ਰਹੇ, ਇਹ ਇਤਿਹਾਸ ਵਿਚ ਤਾਂ ਤੁਸੀਂ ਸੁਣਿਆ ਹੈ ਰੋਜ਼ ਪਾਣੀ ਲਿਆ ਕੇ ਇਸ਼ਨਾਨ ਕਰਾਉਂਦੇ ਰਹੇ, ਲੇਕਿਨ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਕੌਣ ਇਸ਼ਨਾਨ ਕਰਵਾਂਦਾ ਰਿਹਾ ? ਉਹਨਾਂ ਦੀ ਬੇਟੀ ਬੀਬੀ ਭਾਨੀ। ਰੋਜ਼ ਇਸ਼ਨਾਨ ਕਰਵਾਉਂਦੀ ਰਹੀ ਪਰ ਕਹਿੰਦੇ ਨੇ ਇਤਿਹਾਸ ਇਕ ਹੋਰ ਗੱਲ ਲਿਖਦਾ ਹੈ। ਗਿ: ਕਰਮ ਸਿੰਘ ਬਾਲਮ ਔਰ ਉਹਨਾਂ ਦੀ ਚੰਦ ਸ਼ਬਦਾਂ ਦੀ ਵਿਚਾਰ ਹੈ। ਉਹ ਲਿਖਦੇ ਹਨ :

*ਬੈਠੇ ਸਨ ਤੀਜੇ ਸਤਿਗੁਰ ਜੀ,*
*ਚੌਂਕੀ 'ਤੇ ਕਰ ਇਸ਼ਨਾਨ ਰਹੇ।*
*ਮੁੱਖ ਬਾਣੀ ਸੀ ਗੁਰ ਨਾਨਕ ਦੀ,*
*ਔਰ ਚੇਤੇ ਸੀ ਕਰ ਭਗਵਾਨ ਰਹੇ।*
*ਫਿਰ ਬੀਬੀ ਭਾਨੀ ਮਲ ਮਲ ਕੇ,*
*ਸੇਵਾ ਉਹ ਖੂਬ ਕਮਾ ਰਹੀ ਸੀ।*
*ਠੰਢਾ ਤੇ ਤੱਤਾ ਜਲ ਮਿਲਾ ਕੇ,*
*ਕੇਸਾਂ ਦੇ ਅੰਦਰ ਪਾ ਰਹੀ ਸੀ।*
*ਚੌਂਕੀ ਦਾ ਪਾਵਾ ਟੁੱਟ ਗਿਆ,*
*ਬੀਬੀ ਨੇ ਦਿੱਤਾ ਪੈਰ ਥੱਲੇ।*
*ਕਿੱਲ ਪੈਰ ਨੂੰ ਵੱਜ ਚੀਰ ਗਿਆ,*
*ਪਰ ਚੌਂਕੀ ਵੀ ਨਾ ਜ਼ਰਾ ਹਿੱਲੇ।*
*ਤੱਕ ਲਾਲ ਰੰਗ ਦੇ ਪਾਣੀ ਨੂੰ,*
*ਸਤਿਗੁਰ ਜੀ ਕਹਿੰਦੇ ਕੀ ਬੱਚਾ ?*
*ਤੂੰ ਸੇਵਾ ਬਹੁਤ ਸਫਲ ਕੀਤੀ,*
*ਹੁਣ ਮੰਗ ਲੈ ਜੋ ਹੈ ਜੀਅ, ਬੱਚਾ।*

ਸੇਵਾ ਇਸ ਤਰ੍ਹਾਂ ਦੀ ਹੋ ਜਾਏ। ਕਹਿੰਦੇ ਨੇ ਇਸ਼ਨਾਨ ਕਰਦਿਆਂ-ਕਰਦਿਆਂ ਜੋ ਪਾਵਾ ਚੌਂਕੀ ਦਾ ਥੱਲੇ ਦਾ ਜੋ ਹਿੱਸਾ ਸੀ, ਉਹ ਟੁੱਟ ਗਿਆ। ਬੀਬੀ ਨੇ ਆਪਣਾ ਇਕ ਪੈਰ ਪਿੱਛੋਂ ਦੀ ਥੱਲੇ ਕਰ ਦਿੱਤਾ। ਔਰ ਬਾਲਮ ਲਿਖਦਾ ਹੈ ਕਿ ਕਿੱਲ ਵੱਜ ਕੇ ਪੈਰ ਨੂੰ ਚੀਰ ਗਿਆ ਪਰ ਬੀਬੀ ਨੇ ਆਪਣਾ ਪੈਰ ਪਿੱਛੇ ਨਾ ਕੀਤਾ, ਤਾਂਕਿ ਗੁਰੂ ਅਮਰਦਾਸ ਜੀ ਚੌਂਕੀ ਤੋਂ ਇਸ਼ਨਾਨ ਕਰਦੇ ਲੜਖੜਾ ਕੇ ਥੱਲੇ ਨਾ ਡਿੱਗ ਜਾਣ। ਇਸ ਤਰ੍ਹਾਂ ਦੀ ਸੇਵਾ ਬਹੁਤ ਮੁਸ਼ਕਿਲ ਨਾਲ ਕੀਤੀ ਜਾ ਸਕਦੀ ਹੈ। ਜਿਸ ਤਰ੍ਹਾਂ

ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਧੰਨ ਗੁਰੂ ਨਾਨਕ ਮਹਾਰਾਜ ਜੀ ਦੀ ਸੇਵਾ ਕੀਤੀ, ਕਠਨ ਸੇਵਾ। ਅੱਧੀ ਰਾਤ ਦਾ ਸੀ ਵਕਤ ਤੇ ਆਵਾਜ਼ ਮਾਰੀ ਸ੍ਰੀ ਚੰਦ ਨੂੰ, ਲਖਮੀ ਦਾਸ ਨੂੰ, ਕਿ ਕੋਠਾ ਚੋ ਰਿਹਾ ਹੈ, ਨਹੀਂ ਮੰਨੇ ਪਰ ਗੁਰੂ ਅੰਗਦ ਦੇਵ ਜੀ ਮੰਨੇ ਚੱਲ ਸੇਵਾ ਕਰ, ਕੀਤੀ ਜਾ ਰਹੀ ਹੈ। ਕਦੀ ਚੂਹੀ ਮਰੀ ਹੈ, ਸੁੱਟ ਬਾਹਰ ਤੇ ਸੁੱਟੀ ਜਾ ਰਹੀ ਹੈ। ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਸੇਵਾ ਕਰਦੇ ਹਨ ਧੰਨ ਗੁਰੂ ਅਮਰਦਾਸ ਜੀ ਮਹਾਰਾਜ! ਕਦੀ ਜੁਲਾਹੀ, ਕੁੜਮਾਂ ਦੇ ਘਰ ਧੱਕੇ ਖਾਂਦਾ ਹੈ ਅਮਰੂ ਨਿਥਾਵਾਂ ਬਿਆਨ ਕਰਦੀ ਹੈ। ਲੇਕਿਨ ਸਹਿਨਸ਼ੀਲਤਾ ਦੇ ਮੁਜੱਸਮੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਆਪਣੇ ਕੰਨਾਂ ਨਾਲ ਸੁਣ ਕੇ, ਜ਼ਬਾਨ ਤੋਂ ਇਤਨਾ ਹੀ ਆਖਦੇ ਨੇ : ਕਮਲੀਏ! ਕੀ ਬੋਲਦੀ ਹੈਂ ? ਮੈਂ ਤਾਂ ਗੁਰੂ ਵਾਲਾ ਹੋ ਗਿਆ ਹਾਂ! ਲੇਕਿਨ ਬਖਸ਼ਿਸ਼ਾਂ ਦੇ ਸਾਈਂ, ਬਖਸ਼ਿਸ਼ਾਂ ਦੇ ਮਿਹਰਾਮਤ, ਬਖਸ਼ਿਸ਼ਾਂ ਦੇ ਬੱਦਲ ਧੰਨ ਗੁਰੂ ਅਮਰਦਾਸ ਜੀ ਮਹਾਰਾਜ। ਉਸ ਜੁਲਾਹੀ ਦਾ ਘਰਵਾਲਾ ਜਦ ਉਸ ਨੂੰ ਲੈ ਕੇ ਆਇਆ ਤੇ ਕਮਲੀ ਨੂੰ ਸਿਆਣੀ ਕਰਨ ਲੱਗਿਆਂ ਵੀ ਇਕ ਸੈਕਿੰਡ ਹੀ ਲਗਾਉਂਦੇ ਨੇ। ਬਖਸ਼ਿਸ਼ ਹੋ ਗਈ। ਦੁਰਗੰਧੀ ਬਣੇ ਜੀਵਨ ਨੂੰ, ਜੇ ਕੋਈ ਗੁਰੂ ਕੋਲ ਆ ਜਾਏ ਤਾਂ ਉਹ ਸੁਗੰਧੀ ਭਰਿਆ ਹੋ ਸਕਦਾ ਹੈ। ਦੁਰਾਚਾਰੀ ਵਿਅਕਤੀ ਨਿਮਰਤਾ ਭਾਵ ਨਾਲ ਗੁਰੂ ਕੋਲ ਆ ਜਾਏ ਨਾ ਤਾਂ ਉਹ ਸਦਾਚਾਰੀ ਹੋ ਸਕਦਾ ਹੈ। ਔਰ ਜੇ ਅਗਿਆਨੀ ਵਿਅਕਤੀ ਗੁਰੂ ਕੋਲ ਆ ਜਾਏ ਗੁਰੂ ਰਾਮਦਾਸ ਜੀ ਮਹਾਰਾਜ ਦੇ ਚਰਨਾਂ ਵਿਚ ਤਾਂ ਉਹ ਸੰਤ ਬਿਰਤੀ ਹੋ ਸਕਦਾ ਹੈ। ਸੰਤ ਕੋਈ ਚੋਲਾ ਨਹੀਂ ਹੈ, ਸੰਤ ਕੋਈ ਲਿਬਾਸ ਨਹੀਂ ਹੈ, ਸੰਤ ਕੋਈ ਗੋਲ ਪੱਗੜੀ ਦਾ ਨਾਮ ਨਹੀਂ ਹੈ। ਬਲਕਿ ਸੰਤ ਇਕ ਬਿਰਤੀ ਹੈ, ਸੰਤ ਇਕ ਸੁਰਤੀ ਦੀ ਇਕਾਗਰਤਾ ਹੈ, ਸੰਤ ਇਕ ਸੁਰਤੀ ਦੀ ਉੱਚਤਾ ਹੈ, ਸੰਤ ਇਕ ਸਹਿਜ ਵਿਵਸਥਾ ਹੈ ਜੋ ਕਿਸੇ ਪੈਂਟ ਕਮੀਜ਼ ਵਿਚ ਵੀ ਕਿਸੇ ਕੋਲ ਹੋ ਸਕਦੀ ਹੈ। ਪਰ ਅੱਜ ਦਾ ਇਹ ਵਿਅਕਤੀ ਭੁੱਲ ਜਾਂਦਾ ਹੈ। ਮੈਨੂੰ ਯਾਦ ਹੈ ਜਿਨ੍ਹਾਂ ਦਿਨਾਂ ਵਿਚ ਦਾਸ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਪੜ੍ਹਦਾ ਸੀ ਨਾ ਤੇ ਉਦੋਂ ਸਾਡੇ ਪ੍ਰੋਫੈਸਰ ਲਾਭ ਸਿੰਘ ਜੀ Religion ਦੇ Gold Medilist ਰਹੇ ਨੇ! ਅਕਸਰ ਕਹਿੰਦੇ ਸਨ: ਓ ਮੁੰਡਿਓ! ਕਦੀ ਜ਼ਿੰਦਗੀ ਦੇ ਅੰਦਰ ਐਸਾ ਵਿਚਾਰ ਨਾ ਬਣਾ ਲੈਣਾ ਕਿ ਸਾਡੇ ਕੋਲ ਚਾਰ ਅੱਖਰ ਆ ਗਏ ਨੇ, ਸਾਡੇ ਕੋਲ ਗਿਆਨ ਦੀਆਂ ਗੱਲਾਂ ਆ ਗਈਆਂ ਨੇ ਤੇ

ਭਈ ਹੁਣ ਅਸੀਂ ਲੰਬਾ ਚੋਗਾ ਪਹਿਨ ਕੇ, ਪੱਗ ਗੋਲ ਕਰਕੇ, ਚੰਗਾ ਵਧੀਆ ਲਿਬਾਸ ਪਾ ਕੇ ਸੰਤ ਬਣ ਗਏ । ਉਹਨਾਂ ਦਾ ਮਨੋਰਥ ਸੀ, ਔਰ ਸਾਡੇ ਬਜ਼ੁਰਗ ਗਿਆਨੀ ਹਰਦੇਵ ਸਿੰਘ ਜੀ ਗਰੀਬ ਦੇ ਕੋਲੋਂ ਵੀ ਇਹੀ ਸਿਖਿਆ ਮਿਲਦੀ ਸੀ ਕਿ ਕਾਕਾ! ਗੁਰੂ ਨਾਨਕ ਸਾਹਿਬ ਜੀ ਮਹਾਰਾਜ ਤੋਂ ਲੈ ਕੇ ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਤਕ ਇਕ ਵੀ ਐਸਾ ਸਿੱਖ ਨਹੀਂ ਹੋਇਆ ਜਿਸ ਨੂੰ ਪਾਤਿਸ਼ਾਹ ਨੇ ਸੰਤ ਦੀ ਪਦਵੀ ਦਿੱਤੀ ਹੋਏ! ਇਹ ਕਹਿ ਦਿੱਤਾ ਹੋਵੇ ਕਿ ਇਹ ਸੰਤ ਹੈ, ਇਕ ਵੀ ਨਹੀਂ ! 239 ਸਾਲ ਦੇ ਸਮੇਂ ਵਿਚ ਇਕ ਵੀ ਸੰਤ ਨਹੀਂ ਹੋਇਆ। ਕੀ ਉਹ ਸੰਤ ਨਹੀਂ ਸਨ ? ਸੰਤ ਸਨ, ਸੰਪੂਰਨ ਸੰਤ ਸਨ, ਬਲਕਿ ਸੰਪੂਰਨ ਬ੍ਰਹਮ ਗਿਆਨੀ ਸਨ । ਭਾਵੇਂ ਭਾਈ ਮਰਦਾਨਾ ਜੀ ਹੋਏ ਤੇ ਭਾਵੇਂ ਬਾਬਾ ਬੁੱਢਾ ਜੀ ਹੋਏ ਤੇ ਭਾਵੇਂ ਭਾਈ ਮੰਝ ਜੀ ਹੋਏ ਅਤੇ ਭਾਵੇਂ ਮਨੀ ਸਿੰਘ ਜੀ ਸ਼ਹੀਦ ਹੋਏ ਇਹ ਸੰਪੂਰਨ ਸੰਤ ਸਨ । ਲੇਕਿਨ ਗੁਰੂ ਸਾਹਿਬ ਨੇ ਇਕ ਪ੍ਰਥਾ ਬਣਾ ਦਿੱਤੀ ਕਿ ਸਾਰਿਆਂ ਨੂੰ ਭਾਈ ਦਾ ਖਿਤਾਬ ਦੇਣਾ ਹੈ । ਮੈਂ ਸਾਰਿਆਂ ਨੂੰ ਪ੍ਰੇਮ ਸਿਖਾਉਣਾ ਚਾਹੁੰਦਾ ਹਾਂ, ਬਰਾਬਰ ਦਾ ਸਿਖਾਉਣਾ ਚਾਹੁੰਦਾ ਹਾਂ, ਕਿਉਂਕਿ ਇਥੇ ਕੋਈ ਉੱਚਾ ਨਹੀਂ; ਇਥੇ ਕੋਈ ਨੀਵਾਂ ਨਹੀਂ, ਕੋਈ ਅਮੀਰ ਨਹੀਂ, ਕੋਈ ਗਰੀਬ ਨਹੀਂ। ਬਲਕਿ ਇਥੇ ਜੋ ਵੀ ਬੈਠਾ ਹੈ ਗੁਰੂ ਨਾਨਕ ਦੇ ਦਰ 'ਤੇ ਸਭ ਇਕ ਪਿਤਾ ਦਾ ਸਾਂਝਾ ਭਾਈਚਾਰਾ ਹੈ । ਇਸ ਵਿਚਾਰਧਾਰਾ ਦੇ ਅਸੀਂ ਲਖਾਇਕ ਬਣਨਾ ਹੈ। ਔਰ ਇਹੀ ਸੇਵਾ ਬੀਬੀ ਭਾਨੀ ਨੇ ਕੀਤੀ, ਭਾਈ ਜੇਠੇ ਨੇ ਕੀਤੀ । ਔਰ ਜੇਠੇ ਦੀ ਸੇਵਾ ਵਿਚ ਸ਼ਿਕਵਾ ਕੋਈ ਨਹੀਂ ਸੀ । ਪਾਤਿਸ਼ਾਹ ਦਾ ਇਹੀ ਪ੍ਰਮਾਣ ਸੀ ਕਿ ਭਾਈ ਇਹ ਥੜਾ ਬਣਾਉਂਦੇ ਜਾਉ, ਬਣਾਉਂਦੇ ਜਾਉ ਔਰ ਦਾਮਾਦ ਤੇ ਦੂਜਾ ਵੀ ਸੀ, ਲੇਕਿਨ ਉਹ ਸ਼ਿਕਵੇ ਨਾਲ ਭਰਿਆ ਹੋਇਆ ਸੀ । ਜਵਾਈ ਤੇ ਗੁਰੂ ਅਮਰਦਾਸ ਜੀ ਦਾ ਦੂਜਾ ਵੀ ਸੀ। ਲੇਕਿਨ ਉਹ ਆਖਦਾ ਸੀ ਜਾਂ ਤੇ ਗੁਰੂ ਪਾਗਲ ਹੋ ਗਿਆ ਹੈ ਤੇ ਜਾਂ ਫਿਰ ਮੇਰੇ ਹੱਥਾਂ ਵਿਚ ਤਾਕਤ ਨਹੀਂ, ਇਤਨਾ ਤੇ ਕਹਿੰਦਾ ਹੀ ਨਹੀਂ ਸੀ । ਇਕ ਦੋ ਦਫਾ ਬਣਾਉਣ ਤੋਂ ਬਾਅਦ ਮਨ ਆਕੀ ਹੋ ਜਾਂਦਾ ਸੀ । ਔਰ ਇਹ ਆਖ ਦਿੰਦਾ ਸੀ, ਗੁਰੂ ਕੀ ਬਾਰ-ਬਾਰ ਬਣਵਾ ਰਿਹਾ ਹੈ, ਬਾਰ-ਬਾਰ ਢੁਹਾ ਰਿਹਾ ਹੈ। ਜਿਵੇਂ ਅੱਜ ਦਾ ਬੰਦਾ ਆਖੇ ਕੀ ਬਾਰ-ਬਾਰ ਪਾਠ ਕਰ ਰਹੇ ਹੋ, ਰੋਜ਼ ਜਪੁਜੀ ਪੜ੍ਹੀਏ ! ਰੋਜ਼ ਜਾਪੁ ਸਾਹਿਬ ਪੜ੍ਹੀਏ। ਇਕ ਦਿਨ ਦੇ ਪੜ੍ਹਨ ਨਾਲ ਗੁਜ਼ਾਰਾ ਨਹੀਂ ਹੁੰਦਾ, ਸਿੱਖ ਵੀ ਤੇ ਕਹਿ ਸਕਦਾ ਹੈ ਨਾ ! ਭਈ ਰੋਜ਼ ਬਾਣੀਆਂ

ਦਾ ਨਿਤਨੇਮ ! ਤੇ ਬੰਦਾ ਇਹ ਵੀ ਪੁੱਛ ਸਕਦਾ ਹੈ ਨਾ ਕਿ ਰੋਜ਼ ਰੋਟੀ ਖਾਈਏ, ਐਸਾ ਕਿਉਂ ? ਰੋਜ਼ ਸੋਈਏ ਐਸਾ ਕਿਉਂ ਹੈ ? ਰੋਜ਼ ਕਪੜੇ ਪਾਈਏ, ਐਸਾ ਕਿਉਂ ? ਰੋਜ਼ ਇਸ਼ਨਾਨ ਕਰੀਏ, ਐਸਾ ਕਿਉਂ ਹੈ ? ਔਰ ਜੇ ਰੋਜ਼ ਸੰਸਾਰ ਦੇ ਕਰਮ ਕਰਨੇ ਨੇ ਤਾਂ ਯਕੀਨ ਜਾਣਨਾ ਗੁਰੂ ਦੀਆਂ ਇਹ ਗੱਲਾਂ ਸਿਖਣ ਦੀ ਜ਼ਰੂਰਤ ਹੈ ਕਿ ਰੋਜ਼ ਹੀ ਸਿਮਰਨ ਔਰ ਸੇਵਾ ਕਰਨ ਦੀ ਜ਼ਰੂਰਤ ਹੈ। ਐਸਾ ਨਹੀਂ ਕਿ ਪੂਰਨਮਾ ਤੇ ਸੇਵਾ ਕਰਨ ਲਈ ਤੇ ਫਿਰ ਲੋੜ ਨਹੀਂ! ਗੁਰੂ ਰਾਮਦਾਸ ਜੀ ਮਹਾਰਾਜ ਜੀ ਦੇ ਮੱਸਿਆ ਦਾ ਜਾ ਕੇ ਇਸ਼ਨਾਨ ਕਰ ਆਏ ਤੇ ਇਹ ਸੋਚ ਬੈਠੇ :

*ਰਾਮਦਾਸ ਸਰੋਵਰਿ ਨਾਤੇ ॥*
*ਸਭਿ ਉਤਰੇ ਪਾਪ ਕਮਾਤੇ ॥* *(ਪੰਨਾ ੬੨੫)*

ਇਸ ਦਾ ਮਤਲਬ ਕੀ ਪਾਪ ਉਤਰ ਗਏ ? ਇਕ ਵਾਰੀ ਇਸ਼ਨਾਨ ਕਰਨ ਨਾਲ ਪਾਪ ਨਹੀਂ ਉਤਰ ਜਾਂਦੇ। ਜੇ ਹਰਿਮੰਦਰ ਸਾਹਿਬ ਦੇ ਅੰਦਰ ਜਾਂਦਿਆਂ ਹੀ ਜਾਂ ਸਰੋਵਰ ਦੇ ਕੋਲ ਪਹੁੰਚਦਿਆਂ ਹੀ ਸਾਡੇ ਪਾਪ ਉੱਤਰ ਜਾਣ ਤੇ ਫਿਰ ਤਾਂ ਮੇਰਾ ਤੇ ਖਿਆਲ ਹੈ ਫਿਰ ਐਸੀਆਂ ਐਨਾਊਂਸਮੈਂਟਾਂ ਹੀ ਬੰਦ ਹੋ ਜਾਣੀਆਂ ਚਾਹੀਦੀਆਂ ਨੇ ਕਿ ਇਸ਼ਨਾਨ ਕਰਨ ਵਾਲੇ ਯਾਤਰੂ ਆਪਣੇ ਸਮਾਨ ਦਾ, ਆਪਣੀਆਂ ਗਠੜੀਆਂ ਦਾ ਖਿਆਲ ਰੱਖਣ। ਖਿਆਲ ਕਿਨ੍ਹਾਂ ਤੋਂ ਰੱਖਣਾ ਹੈ ? ਚੋਰਾਂ ਤੋਂ, ਠੱਗਾਂ ਤੋਂ, ਲੁਟੇਰਿਆਂ ਤੋਂ ਜੋ ਗਠੜੀਆਂ ਵੀ ਚੁੱਕ ਕੇ ਲੈ ਜਾ ਸਕਦੇ ਨੇ ! ਇਸ ਤਰ੍ਹਾਂ ਦੇ ਵੀ ਲੁਟੇਰੇ ਹੈ ਨੇ ! ਔਰ ਗੁਰੂ ਜੀ ਆਖਦੇ ਨੇ ਕਿ ਦੁਨੀਆਂ ਭਰ ਵਿਚ ਬੜੇ ਤੀਰਥ ਨੇ ! ਪਰ ਦਸਮ ਪਾਤਿਸ਼ਾਹ ਜੀ ਆਖਦੇ ਨੇ ਜੇ ਦੁਨੀਆਂ ਭਰ ਦੇ ਤੀਰਥਾਂ ਦੇ, ਦਰਿਆਵਾਂ ਦੀ, ਸਰੋਵਰਾਂ ਦੀ, ਸਮੁੰਦਰਾਂ ਦੀ, ਉਸ ਜਲ ਦੀ ਧਾਰਾ ਨਾਲ ਜੇ ਬਾਰ-ਬਾਰ ਤੁਸੀਂ ਇਸ਼ਨਾਨ ਕਰੋ ਤੇ ਫ਼ਿਰ ਵੀ ਹਿਰਦਾ ਸਾਫ ਨਹੀਂ ਹੁੰਦਾ। ਰੋਜ਼ ਤੁਸੀਂ ਪੜ੍ਹਦੇ ਹੋ ਜੋ ਨਿਤਨੇਮੀ ਨੇ :

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ*
*ਬੈਠ ਰਹਿਓ ਬਕ ਧਿਆਨ ਲਗਾਇਓ ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ*
*ਲੋਕ ਗਇਓ ਪਰਲੋਕ ਗਵਾਇਓ ॥* *(ਪਾ: ੧੦)*

ਸੱਤਾਂ ਸਮੁੰਦਰਾਂ ਦਾ ਮਤਲਬ ਹੈ ਭਾਵ ਸੱਤਾਂ ਸਮੁੰਦਰਾਂ ਵਿਚ ਦੁਨੀਆਂ ਭਰ ਦੇ ਤੀਰਥਾਂ ਦੇ ਅੰਦਰ ਜੇ ਅਸੀਂ ਇਸ਼ਨਾਨ ਕਰੀਏ ਤਾਂ ਫਿਰ ਵੀ :

*ਲੋਕ ਗਇਓ ਪਰਲੋਕ ਗਵਾਇਓ ॥*

ਲੋਕ ਵੀ ਐਵੇਂ ਚਲਾ ਗਿਆ ਤੇ ਪਰਲੋਕ ਵੀ ਐਵੇਂ ਚਲਾ ਗਿਆ। ਕਦੋਂ ਤਕ? ਜਦੋਂ ਤੱਕ ਨਿਰੀ ਇਸ਼ਨਾਨ ਦੇ ਉਤੇ ਸਾਡੀ ਨਿਹਚਾ ਹੈ। ਉਦੋਂ ਤੱਕ। ਗੁਰੂ ਰਾਮਦਾਸ ਜੀ ਦੀ ਵਡਿਆਈ ਤਾਂ ਹੈ, ਕਿਉਂਕਿ ਉਹਨਾਂ ਨੇ ਦੁਨੀਆਂ ਦੇ ਵਾਸਤੇ ਹਰਿਮੰਦਰ ਦਾ ਸਰੋਵਰ ਵੀ ਬਣਾਇਆ ਤੇ ਦੂਰ-ਦਰਾਜ ਤੋਂ ਆਏ ਹੋਏ ਸਿੱਖ ਨੂੰ ਆਖਿਆ, ਪੁਰਖਾ! ਪਹਿਲਾਂ ਇਹਦੇ ਵਿਚ ਇਸ਼ਨਾਨ ਕਰ, ਫਿਰ ਚੱਲ ਤੂੰ ਅੰਦਰ ਹਰਿਮੰਦਰ ਦੇ ਸਥਾਨ 'ਤੇ ਬੈਠ ਤੇ ਅਕਾਲ ਪੁਰਖ ਦੀ ਰੱਬੀ ਧੁਰ ਕੀ ਬਾਣੀ ਦਾ ਕੀਰਤਨ ਸੁਣ ਤੇ ਆਪਣੀ ਜ਼ਿੰਦਗੀ ਦੀ ਆਪ ਸੇਵਾ ਕਰ। ਔਰ ਇਹ ਬਾਹਰਲੇ ਹਰਿਮੰਦਰ 'ਚੋਂ ਆਪਣੇ ਹਰਿਮੰਦਰ ਵਿਚ ਦਾਖਿਲ ਹੋ ਜਾ! ਇਸ ਦਾ ਮਤਲਬ ਹੈ ਕਿ ਦੁਨੀਆਂ ਦੇ ਰੁਝੇਵਿਆਂ ਨੂੰ ਛੱਡ ਕੇ ਗੁਰੂ ਦੇ ਘਰ ਵਿਚ ਦਾਖਿਲ ਹੋ ਜਾ।

ਸੋ ਸਾਧ ਸੰਗਤ ਜੀ! ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਵੀ ਸਾਰਿਆਂ ਨੂੰ ਆਪਣੇ ਆਪ ਨੂੰ ਸੁਗੰਧੀ ਵਿਚ ਬਦਲਣਾ ਚਾਹੀਦਾ ਹੈ। ਸਾਨੂੰ ਵੀ ਆਪਣੇ ਪਾਪ ਬਖਸ਼ਾਉਣ ਲਈ ਹਰੀ ਦੇ ਮੰਦਰ 'ਤੇ ਜਾਣਾ ਚਾਹੀਦਾ ਹੈ। ਸਾਨੂੰ ਵੀ ਆਪਣੇ ਗੁਰੂ ਦੀ ਸੇਵਾ ਬੀਬੀ ਭਾਨੀ ਵਾਂਗੂੰ ਕਰਨੀ ਚਾਹੀਦੀ ਹੈ। ਔਰ ਸਮਝਣਾ ਚਾਹੀਦਾ ਹੈ ਕਿ ਸੇਵਾ ਕਿਵੇਂ ਕੀਤੀ ਜਾਣੀ ਚਾਹੀਦੀ ਹੈ? ਸਿਮਰਨ ਕਿਵੇਂ ਕੀਤਾ ਜਾਣਾ ਚਾਹੀਦਾ ਹੈ ਔਰ ਗੁਰੂ ਕੋਲੋਂ ਪਾਪ ਕਿਵੇਂ ਬਖਸ਼ਾਉਣੇ ਚਾਹੀਦੇ ਨੇ?

✲ ✲ ✲

# ਸਚਿਆਰ ਅਤੇ ਕਠੋਰ ਚਿੱਤ ਸਿੱਖ ਵਿਚ ਕੀ ਅੰਤਰ ਹੈ ?

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਾਵਨ ਬਚਨ ਹੈ:

*ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ... ॥*

*(ਪੰਨਾ ੩੦੫)*

ਸਚਿਆਰ ਹੀ ਬੈਠ ਸਕਦਾ ਹੈ, ਐਸਾ ਕੋਈ ਜ਼ਰੂਰੀ ਨਹੀਂ। ਗੁਰੂ ਕੋਲ ਤਾਂ ਝੂਠਾ ਵੀ ਬੈਠ ਸਕਦਾ ਹੈ ਪਰ ਦੋਨਾਂ ਵਿਚ ਅੰਤਰ ਬਹੁਤ ਹੈ। ਸਚਿਆਰ ਗੁਰੂ ਦੀ ਨਜ਼ਰ ਥੱਲੇ ਹੈ ਔਰ ਝੂਠਾ ਕਪਟ ਨਾਲ ਭਰਿਆ ਹੋਇਆ ਗੁਰੂ ਦੀ ਬਖਸ਼ਿਸ਼ ਤੋਂ ਵਿਹੂਣਾ ਰਹਿ ਜਾਂਦਾ ਹੈ। ਇਤਨਾ ਹੀ ਫਰਕ ਹੈ। ਹਰ ਬੰਦਾ ਬੈਠਦਾ ਹੈ ਗੁਰੂ ਕੋਲ ਪਰ ਅੱਜ ਦਾ ਵਿਸ਼ਾ ਇਹ ਹੈ ਕਿ :

*ਜਿਨ ਕੇ ਚਿਤ ਕਠੋਰ ਹਹਿ*
*ਸੇ ਬਹਹਿ ਨ ਸਤਿਗੁਰ ਪਾਸਿ ॥* *(ਪੰਨਾ ੩੧੪)*

ਉਹ ਨਹੀਂ ਬੈਠਦੇ ਅਰਥਾਤ ਉਹ ਗੁਰੂ ਦੇ ਕੋਲ ਨਹੀਂ ਬੈਠ ਸਕਦੇ, ਜਿਨ੍ਹਾਂ ਦੇ ਚਿੱਤ ਕਠੋਰ ਨੇ, ਪੱਥਰ ਜੈਸੇ ਨੇ, ਉਹ ਗੁਰੂ ਕੋਲ ਬੈਠ ਹੀ ਨਹੀਂ ਸਕਦੇ। ਔਰ ਬੈਠਣਾ ਤੇ ਸਰੀਰ ਕਰਕੇ ਹੈ ਜਾਂ ਫਿਰ ਬੈਠਣਾ ਆਤਮਾ ਕਰਕੇ ਹੈ, ਮਨ ਕਰਕੇ ਹੈ, ਇਸ ਦੀ ਵਿਚਾਰ ਹੈ ਕੁਝ-ਕੁ ਸਿੱਖ ਸੰਗਤਾਂ ਵਲੋਂ ਸਵਾਲ ਆਏ ਨੇ, ਉਹਨਾਂ ਦਾ ਜਵਾਬ ਆਪਣੀ ਤੁੱਛ-ਬੁੱਧੀ ਮੁਤਾਬਿਕ ਦੇਣ ਦਾ ਯਤਨ ਕਰਨਾ। ਔਰ ਕੁਝ ਇਕ ਸਵਾਲ ਮੇਰੇ ਕੋਲ ਵਾਕਈ ਪੁੱਖਤਾ ਆਏ ਨੇ, ਜਿਹੜੇ ਕਿ ਬੜੇ ਮਜ਼ਬੂਤ ਨੇ, ਅਰਥਾਤ ਜਿਨ੍ਹਾਂ ਨੂੰ ਅਸੀਂ ਕਹਿ ਸਕਦੇ ਹਾਂ Excellent ਕਿ ਕੁਝ ਇਕ ਤੇ ਐਵੇਂ ਹੀ ਆਏ ਨੇ, ਕਿਉਂਕਿ ਕੁਝ ਇਕ ਤੇ ਸਵਾਲ ਕਰਨ ਦਾ ਢੰਗ ਵੀ ਬੰਦੇ ਨੂੰ ਆਉਣਾ ਚਾਹੀਦਾ ਹੈ। ਸੋ ਆਉ ! ਸਭ ਤੋਂ ਪਹਿਲਾਂ ਅਸੀਂ ਇਹ ਵਿਚਾਰ ਕਰਾਂਗੇ ਕਿ :

*ਜਿਨ ਕੇ ਚਿਤ ਕਠੋਰ ਹਹਿ*
*ਸੇ ਬਹਹਿ ਨ ਸਤਿਗੁਰ ਪਾਸਿ ॥* *(ਪੰਨਾ ੩੧੪)*

ਹਰ ਬੰਦੇ ਨੂੰ ਹਰ ਇਕ ਵਸਤੂ ਫਿਟ ਨਹੀਂ ਬੈਠਦੀ। ਜਿਸ ਤਰ੍ਹਾਂ ਦੁਨੀਆਂ ਦੇ ਅੰਦਰ ਅਨੰਤ ਫਿਲਮਾਂ ਨੇ ਜਿਵੇਂ ਕਿ ਕੋਈ ਆਰਟ ਫਿਲਮ ਹੈ ਤੇ ਕਈ ਦੂਜੀਆਂ ਫਿਲਮਾਂ ਵੀ ਨੇ ! ਕਿਸੇ ਦਾ Interest ਕਿਸੇ ਵਿਚ ਵੱਧ ਜਾਂਦਾ ਹੈ ਤੇ ਕਿਸੇ ਦਾ ਇੰਟਰੈਸਟ ਕਿਸੇ ਹੋਰ ਵਿਚ ਵੱਧ ਜਾਂਦਾ ਹੈ। ਮਨੁੱਖੀ ਜ਼ਿੰਦਗੀ ਵੀ ਬਚਪਨ ਤੋਂ ਲੈ ਕੇ ਜਵਾਨੀ ਦੀਆਂ ਬਰੂਹਾਂ ਤਕ ਆਪਣਾ ਇਕ ਖਿਆਲ ਬਣਾਉਂਦੀ ਹੈ ਕਿ ਮੈਂ ਕਿਸ ਤਰ੍ਹਾਂ ਜੀਵਨ ਗੁਜ਼ਾਰਨਾ ਹੈ, ਮੈਂ ਕਿਸ ਢੰਗ ਨਾਲ ਚਲਣਾ ਹੈ ਔਰ ਮੇਰੇ ਜੀਵਨ ਦੀ ਲਾਈਨ ਕੈਸੀ ਹੋਣੀ ਚਾਹੀਦੀ ਹੈ ? ਹੁਣ ਕਾਂ ਨੂੰ ਕੋਈ ਇਹ ਆਖੇ ਕਿ ਤੇਰੀ ਚੁੰਝ ਲੰਬੀ ਹੈ, ਤੇਰੇ ਤਨ ਦਾ ਚੋਲਾ ਵੀ ਬੜਾ ਅੱਛਾ ਹੈ ਔਰ ਕਾਲਾ ਰੰਗ ਕੋਈ ਮਾੜਾ ਤੇ ਨਹੀਂ ਹੁੰਦਾ ! ਇਹ ਤਾਂ ਅਸੀਂ ਸਮਝ ਲਿਆ ਕਿ ਕਾਲਾ ਮਾੜਾ ਹੈ ਤੇ ਗੋਰਾ ਚਿੱਟਾ ਹੈ। ਪਰ ਗੁਰੂ ਦੀ ਦ੍ਰਿਸ਼ਟੀ ਵਿਚ ਐਸਾ ਕੁਝ ਵੀ ਨਹੀਂ। ਬਲਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਤੇ ਐਸਾ ਬਚਨ ਕਰਦੇ ਨੇ :

*ਨਮੋ ਅੰਧਕਾਰੇ*
*ਨਮੋ ਤੇਜ ਤੇਜੇ ॥*

ਅਰਥਾਤ ਮੇਰੀ ਤੇ ਕਾਲਖ ਨੂੰ ਵੀ ਨਮਸਕਾਰ ਹੈ। ਅੰਧੇਰਿਆਂ ਨੂੰ ਵੀ ਨਮਸਕਾਰ ਹੈ ਔਰ ਅੰਧੇਰਾ ਵੀ ਤੇ ਕਾਲਾ ਹੀ ਹੁੰਦਾ ਹੈ। ਪ੍ਰਕਾਸ਼ ਨੂੰ ਤਾਂ ਹੈ ਈ, ਪਰ ਮੇਰੀ ਠੱਗਾਂ ਨੂੰ ਵੀ ਨਮਸਕਾਰ ਹੈ, ਕਿਉਂਕਿ ਇਹ ਸਭ ਵੀ ਮੇਰੇ ਪ੍ਰਮਾਤਮਾ ਦੇ ਬਣਾਏ ਹੋਏ ਨੇ ! ਕਿਸੇ ਵਾਸਤੇ ਨਫ਼ਰਤ ਦੀ ਦ੍ਰਿਸ਼ਟੀ ਹੈ ਈ ਨਹੀਂ। ਲੇਕਿਨ ਧੰਨ ਗੁਰੂ ਰਾਮਦਾਸ ਮਹਾਰਾਜ ਨੇ ਇਹ ਪੰਕਤੀ ਕਿਉਂ ਆਖੀ ?

*ਜਿਨ ਕੇ ਚਿਤ ਕਠੋਰ ਹਹਿ*
*ਸੇ ਬਹਹਿ ਨ ਸਤਿਗੁਰ ਪਾਸਿ ॥* *(ਪੰਨਾ ੩੧੪)*

ਜਿਨ੍ਹਾਂ ਨੇ ਚਿੱਤ ਪੱਥਰ ਨੇ, ਜਿਨ੍ਹਾਂ ਦੇ ਚਿੱਤ ਚੱਟਾਨ ਨੇ, ਜਿਨ੍ਹਾਂ ਦੇ ਚਿੱਤ ਅਹੰਕਾਰੀ ਨੇ, ਜਿਨ੍ਹਾਂ ਦੀ ਤਬੀਅਤ ਹਉਮੈ ਨਾਲ ਭਰੀ ਹੋਈ ਹੈ, ਉਹ ਗੁਰੂ ਕੋਲ ਬਹੁਤਾ ਚਿਰ ਨਹੀਂ ਬੈਠ ਸਕਦੇ ਔਰ ਅਸੀਂ ਸਵਾਲਾਂ ਦੇ ਜਵਾਬ ਵੀ ਗੁਰੂ ਦੀ ਦਿੱਤੀ ਹੋਈ ਬੁੱਧ ਦੇ ਮੁਤਾਬਿਕ ਦੇਣ ਦਾ ਯਤਨ ਕਰਨਾ ਹੈ ਪਰ ਐਸਾ ਕੋਈ ਦਾਅਵਾ ਨਹੀਂ ਕਿ ਸਾਰੇ ਹੀ ਸਵਾਲ ਕਰਨ ਵਾਲਿਆਂ ਦੀ ਤਸੱਲੀ ਹੋ ਜਾਏ ! ਕਿਉਂਕਿ ਤਸੱਲੀ ਤੇ ਨਾ ਜੀਸਸ ਤੋਂ ਹੋਈ, ਨਾ ਬੁੱਧ ਤੋਂ ਹੋਈ, ਨਾ ਜੈਨ ਮਹਾਂਵੀਰ ਤੋਂ ਹੋਈ, ਨਾ ਸ੍ਰੀ ਰਾਮ ਤੋਂ ਹੋਈ, ਨਾ ਕ੍ਰਿਸ਼ਨ ਤੋਂ ਪਰ ਯਕੀਨ ਜਾਣਨਾ ਤਸੱਲੀ ਤੁਹਾਡੀ ਗੁਰੂ ਤੋਂ ਵੀ ਨਹੀਂ ਹੋਣੀ। ਇਹ

ਬਦਕਿਸਮਤੀ ਹੈ। ਜਿਸ ਧਰਤੀ 'ਤੇ ਇਤਨੇ ਵੱਡੇ-ਵੱਡੇ ਮਹਾਂਪੁਰਖ ਪੈਦਾ ਹੋਏ, ਜਿਸ ਕਾਇਨਾਤ ਦੇ ਅੰਦਰ ਇਤਨਾ ਧਾਰਮਿਕ ਸੰਗੀਤ ਗੂੰਜਿਆ, ਇਤਨੀ ਵੱਡੀ ਫਿਲਾਸਫੀ ਹੋਈ, ਉਸ ਫਿਲਾਸਫੀ ਨੂੰ ਮੰਨਣ ਵਾਲਿਆਂ ਦੇ ਅੰਦਰ ਵੀ ਸਵਾਲ ਪੈਦਾ ਹੋਣ ਜੇਕਰ, ਤਾਂ ਉਹ ਵੀ ਦੋ ਤਰੀਕਿਆਂ ਦੇ ਹੋ ਸਕਦੇ ਨੇ ! ਖਿਆਲ ਕਰਨਾ, ਇਕ ਉਹ ਜਿਹੜੇ ਸਵਾਲ ਕਰਨ ਵਾਲੇ ਨੇ, ਜਿਹੜੇ ਇਹ ਸੋਚ ਕੇ ਸਵਾਲ ਕਰਦੇ ਨੇ ਕਿ ਦੇਖੀਏ ਇਸ ਗਿਆਨੀ ਕੋਲ knowledge ਕਿਤਨੀ ਹੈ, ਦੇ ਸਕਦਾ ਉੱਤਰ ਹੈ ਕਿ ਨਹੀਂ ਦੇ ਸਕਦਾ, ਸਾਡੀ ਗੱਲ ਬੁੱਝ ਸਕਦਾ ਹੈ ਕਿ ਨਹੀਂ ਬੁੱਝ ਸਕਦਾ। ਇਕ ਉਹ ਸਵਾਲ ਕਰਨ ਵਾਲੇ ਨੇ ਜਿਹੜੇ ਨਾਮ ਵੀ ਨਹੀਂ ਲਿਖਦੇ ਪਰ ਸਵਾਲੀਆ ਤਰੀਕਾ ਇਸ ਲਹਿਜ਼ੇ ਨਾਲ ਸ਼ਰਮਨਾਕ ਹੁੰਦਾ ਹੈ ਕਿ ਸ਼ਾਇਦ ਉਹ ਸ਼ਰਮ ਦੇ ਮਾਰੇ ਹੀ ਨਾਮ ਲਿਖਣਾ ਗਵਾਰਾ ਨਹੀਂ ਕਰਦੇ ! ਇਕ ਇਸ ਤਰ੍ਹਾਂ ਦੇ ਵੀ ਸਵਾਲੀਏ ਨੇ ਜਿਹੜੇ ਸਵਾਲ ਤੇ ਕਰਦੇ ਨੇ, ਲੇਕਿਨ ਉਹਨਾਂ ਦੇ ਅੰਦਰ ਨਿਮਰ-ਭਾਵ ਹੈ, ਉਹਨਾਂ ਦੇ ਅੰਦਰ ਜਾਣਨ ਦੀ ਕੁਝ ਉਤਸੁਕਤਾ ਹੈ ਕਿ ਕੁਝ ਜਾਣਿਆ ਜਾ ਸਕੇ ! ਕੁਝ ਗ੍ਰਹਿਣ ਕੀਤਾ ਜਾ ਸਕੇ, ਕੁਝ ਵਿਚਾਰਿਆ ਜਾ ਸਕੇ, ਕੁਝ ਸਮਝਿਆ ਜਾ ਸਕੇ, ਤਾਂਕਿ ਸਾਡਾ ਸ਼ਰਧਾ ਵਿਚ ਰੱਖਿਆ ਹੋਇਆ ਇਕ ਵੀ ਕਦਮ ਗਿਆਨਹੀਣ ਨਾ ਹੋਵੇ, ਵਿਚਾਰਹੀਣ ਨਾ ਹੋਵੇ ! ਜਿਹੜੇ ਜਾਣਨਾ ਚਾਹੁਣ, ਉਹ ਮਹਾਨ ਨੇ ! ਜਿਹੜੇ ਸਮਝਣਾ ਚਾਹੁਣ, ਉਹ ਵੀ ਮਹਾਨ ਨੇ ! ਜਿਹੜੇ ਸਮਝ ਕੇ, ਉਸ 'ਤੇ ਜੀਵਨ ਨੂੰ ਚਲਾਉਣਾ ਚਾਹੁਣ, ਉਹ ਸਭ ਤੋਂ ਮਹਾਨ ਨੇ ! ਪਰ ਇਸ ਤਰ੍ਹਾਂ ਦੇ ਸਵਾਲ ਮੇਰੇ ਕੋਲ ਕਾਫੀ ਆਏ ਨੇ ! ਕਈ ਵਾਰੀ ਅਸੀਂ ਐਸਾ ਵੀ ਸੋਚਦੇ ਹਾਂ ਕਿ ਗੁਰਦੁਆਰੇ ਵਿਚ ਕੀਰਤਨ ਹੁੰਦਾ ਹੈ, ਕਥਾ ਵਾਚਕ ਕਥਾ ਕਰਦਾ ਜਾਏ, ਸਿੱਖ-ਸੰਗਤ ਸੁਣਦੀ ਜਾਏ, ਬੱਸ ! ਸਵਾਲ ਨਾ ਕਰੇ ਕੋਈ ! ਗੁਰੂ ਨੇ ਆਖਿਆ—ਜਦੋਂ ਤੱਕ ਤੇਰੇ ਕੰਨ ਨਹੀਂ ਖੁਲ੍ਹੇ, ਅੱਖ ਨਹੀਂ ਖੁੱਲ੍ਹੀ, ਜ਼ਬਾਨ ਨਹੀਂ ਖੁੱਲ੍ਹੀ, ਵਿਚਾਰ ਨਹੀਂ ਖੁਲ੍ਹਿਆ, ਦਿਮਾਗ ਨਹੀਂ ਖੁਲ੍ਹਿਆ, ਉਦੋਂ ਤਕ ਫਿਰ ਪ੍ਰਮਾਤਮਾ ਦਾ ਭਜਨ ਕਰਨਾ ਮੁਮਕਿਨ ਨਹੀਂ ਹੋਵੇਗਾ, ਸੁਖਾਲਾ ਨਹੀਂ ਹੋਵੇਗਾ ! ਜਿਸ ਤਰ੍ਹਾਂ ਪਹਿਲੀ ਕਲਾਸ ਤੋਂ ਲੈ ਕੇ ਐਮ. ਏ. ਤਕ ਦਾ ਵਿਦਿਆਰਥੀ ਔਰ ਪੀ. ਐਚ. ਡੀ. ਦਾ ਵਿਦਿਆਰਥੀ ਵੀ ਡਾਕਟਰ ਬਣਨ ਤੋਂ ਪਹਿਲਾਂ ਗਿਆਨ ਲੈਂਦਾ ਹੈ ਕਿਸੇ ਨਾ ਕਿਸੇ ਤੋਂ। ਇਸ ਤਰ੍ਹਾਂ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਅੰਗ ਤੋਂ ਲੈ ਕੇ 1430 ਅੰਗਾਂ ਤੱਕ ਜਿਤਨੀ ਬਾਣੀ ਹੈ, ਜ਼ਦੋਂ ਤੱਕ ਸਾਡੇ ਜਿਹੇ ਜਾਂ ਪੜ੍ਹੇ ਲਿਖੇ ਜਾਂ Intectual Personality

ਜੋ ਵੀ ਹੈ ਨੇ, ਉਹ ਆਮ ਸਿੱਖ-ਸੰਗਤ ਨੂੰ ਜਾਣੂੰ ਨਹੀਂ ਕਰਾਉਣਗੀਆਂ, ਉਦੋਂ ਤੱਕ ਸਾਡੇ ਇਲਮ ਵਿਚ, ਗਿਆਨ ਵਿਚ ਵਾਧਾ ਨਹੀਂ ਹੋਏਗਾ! ਵਾਧਾ ਬਹੁਤ ਜ਼ਰੂਰੀ ਹੈ। ਜੇ ਵੀਹ ਸਾਲ ਤੋਂ ਅੱਜ ਮੱਥਾ ਟੇਕਦੇ ਰਹੇ, ਕੜਾਹ-ਪ੍ਰਸ਼ਾਦਿ ਦੀ ਦੇਗ ਚੜ੍ਹਾਉਂਦੇ ਰਹੇ, ਜੋਤਾਂ ਜਗਾਉਂਦੇ ਰਹੇ, ਪਰ ਨਾਮ ਦੀ ਜੋਤ ਦਾ ਪਤਾ ਹੀ ਨਹੀਂ ਚਲਿਆ! ਜੀਵਨ ਤੇ ਫਿਰ ਬਿਰਥਾ ਹੀ ਗਿਆ। ਇਸ ਲਈ ਮੈਂ ਗੱਲ ਕਰਦਾ ਹਾਂ ਕਠੋਰ ਚਿੱਤ ਦੀ! ਕਠੋਰ ਚਿੱਤ ਜੋ ਹੈ, ਕਠੋਰ ਜੀਵ ਜੋ ਹੈ, ਹਉਮੈ ਨਾਲ ਭਰਿਆ ਔਰ ਗ੍ਰਸਿਆ ਜੀਵ ਜੋ ਹੈ, ਪ੍ਰਾਣੀ ਜੋ ਹੈ, ਮਨੁੱਖ ਜੋ ਹੈ, ਉਸ ਦੀ ਜਿਤਨੀ ਮਰਜ਼ੀ ਤੁਸੀਂ ਤਸੱਲੀ ਕਰਾ ਦਿਉ, ਉਹ ਇਹੀ ਆਖੇਗਾ:

*ਮੈਂ ਨਾ ਮਾਨੂੰ।*

ਸ਼ਾਇਦ ਭਾਈ ਸਾਹਿਬ ਭਾਈ ਗੁਰਦਾਸ ਨੇ ਕਠੋਰ ਚਿੱਤ ਦਾ ਜ਼ਿਕਰ ਇਸ ਢੰਗ ਨਾਲ ਕੀਤਾ ਹੈ:

*ਪਥਰੁ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ।*
*ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ।*
*ਪਥਰਿ ਚੰਨਣੁ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ।*
*ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੈ।*
*ਚਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤਸੈ।*
*ਪਥਰ ਘੜੈ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ।*
*ਮੂਰਖ ਸੁਰਤਿ ਨ ਜਸ ਅਪਜਸੈ ॥੬॥ (ਵਾਰ ੩੨)*

ਸਤਿਗੁਰੂ ਜੀ ਪਾਵਨ ਵਾਕ ਹੈ:

*ਮਨਮੁਖ ਮਨੁ ਨ ਭਿਜਈ*
*ਅਤਿ ਮੈਲੇ ਚਿਤਿ ਕਠੋਰ॥ (ਪੰਨਾ ੭੫੫)*

ਜਿਹੜੇ ਬੰਦੇ ਮਨ ਦੇ ਅਹੰਕਾਰ ਨਾਲ ਚਲ ਰਹੇ ਨੇ, ਇਸ ਜੀਵਨ ਦੇ ਅੰਦਰ, ਉਹ ਜ਼ਿੰਦਗੀ ਵਿਚ ਕਦੇ ਧਰਮ ਦੀ ਗੱਲ ਗ੍ਰਹਿਣ ਨਹੀਂ ਕਰ ਸਕਦੇ। ਕਿਉਂ? ਕਿਸ ਤਰ੍ਹਾਂ ਨਹੀਂ ਕਰ ਸਕਦੇ? ਫਿਰ ਦੂਜੀ ਪੰਕਤੀ ਵਿਚ ਉਦਾਹਰਣ ਦਿੰਦੇ ਨੇ:

*ਸਪੈ ਦੁਧੁ ਪੀਆਈਐ, ਅੰਦਰਿ ਵਿਸੁ ਨਿਕੋਰ ॥ (ਉਹੀ)*

ਸੱਪ ਤੇ ਜੰਮਦਾ ਹੀ ਜ਼ਹਿਰੀ ਹੈ। ਭਾਵੇਂ ਛੋਟਾ ਹੋਵੇ, ਭਾਵੇਂ ਵੱਡਾ ਪਰ ਜ਼ਹਿਰ ਹੈ ਉਹਦੇ ਕੋਲ! ਔਰ ਸੱਪ ਨੂੰ ਮੇਰੇ ਵਰਗਾ ਬੰਦਾ ਬਚਪਨ ਤੋਂ ਲੈ

ਕੇ ਛੋਟੇ ਜਿਹੇ ਨੂੰ ਪਕੜ ਕੇ ਆਖੇ, ਇਸ ਨੂੰ ਦੁੱਧ ਪਿਲਾਵਾਂ, ਜਿਤਨਾ ਮਰਜ਼ੀ ਪਿਲਾ ਲਵੇ। ਪਰ ਜਿਉਂ ਹੀ ਸੱਪ ਨੂੰ ਮੌਕਾ ਮਿਲੇਗਾ ਉਹ ਡੰਗ ਮਾਰ ਦੇਵੇਗਾ, ਕਿਉਂਕਿ ਸੱਪ ਦਾ ਕਰਮ ਹੈ। ਔਰ ਸੱਪ ਉਹੀ ਬੰਦੇ ਪਿਟਾਰੀ ਵਿਚ ਪਾ ਕੇ ਰੱਖ ਸਕਦੇ ਨੇ, ਜਿਨ੍ਹਾਂ ਨੂੰ ਅਸੀਂ ਯੋਗੀ ਕਹਿੰਦੇ ਹਾਂ, ਕਿਉਂਕਿ ਉਹਨਾਂ ਕੋਲ ਜੁਗਤੀ ਹੈ, ਉਹਨਾਂ ਕੋਲ ਤਕਨੀਕ ਹੈ! ਸੱਪ ਦੀ ਜਿਤਨੀ ਜ਼ਹਿਰ ਹੈ, ਉਹ ਸੱਪ ਦੇ ਦੋ ਦੰਦ ਤੋੜ ਕੇ ਕੱਢ ਦਿੰਦੇ ਨੇ! ਇਸ ਕਰਕੇ ਮਹਾਰਾਜ ਨੇ ਬਾਣੀ ਵਿਚ ਇਹ ਗੱਲ ਆਖੀ ਕਿ ਜਿਹੜਾ ਬੰਦਾ ਮਾਇਆਧਾਰੀ ਹੈ, ਉਸ ਦਾ ਵੀ ਚਿੱਤ ਕਠੋਰ ਹੋ ਜਾਂਦਾ ਹੈ :

*ਮਾਇਆਧਾਰੀ ਅਤਿ ਅੰਨਾ ਬੋਲਾ ॥* (ਪੰਨਾ ੩੧੩)

ਜਿਤਨਾ ਮਰਜ਼ੀ ਸ਼ਬਦ ਕੀਰਤਨ ਹੋਵੇ, ਕਥਾ ਹੋਵੇ, ਉਸ ਨੂੰ ਕੁਝ ਵੀ ਚੰਗਾ ਹੀ ਨਹੀਂ ਲੱਗਦਾ। ਲੇਕਿਨ ਇਹੀ ਮਾਇਆ ਜਿਸ ਨਾਲ ਮਨਮੁਖ ਬੰਦਾ ਅੰਨ੍ਹਾ ਵੀ ਹੋ ਗਿਆ, ਬੋਲਾ ਵੀ ਹੋ ਗਿਆ ਔਰ ਜੇਕਰ ਇਹ ਕਿਸੇ ਗੁਰਮੁਖ ਕੋਲ ਆ ਜਾਏ, ਕਿਸੇ ਧਾਰਮਿਕ ਪੁਰਸ਼ ਕੋਲ ਆ ਜਾਏ, ਧਾਰਮਿਕ ਪੁਰਸ਼ ਵੀ ਯੋਗੀ ਹੈ, ਗਿਆਨੀ ਹੈ, ਉਹ ਮਾਇਆ ਦੀ ਜ਼ਹਿਰ ਕੱਢ ਦਿੰਦਾ ਹੈ। ਉਹ ਮਾਇਆ ਨੂੰ ਆਪਣੀ ਅਯਾਸ਼ੀ ਲਈ ਨਹੀਂ ਵਰਤਦਾ, ਮਾਇਆ ਨੂੰ ਆਪਣੀ ਚੌਧਰ ਲਈ ਨਹੀਂ ਵਰਤਦਾ। ਮਾਇਆ ਨੂੰ ਵਰਤਦਾ ਤੇ ਹੈ ਗੁਲਾਮ ਬਣਾ ਕੇ, ਦਾਸੀ ਬਣਾ ਕੇ, ਧਰਮ ਦਾ ਪ੍ਰਚਾਰ ਕਰਨ ਵਾਸਤੇ। ਐਸਾ ਨਹੀਂ ਹੈ ਕਿ ਸਾਰੇ ਮਾਇਆਧਾਰੀ ਅੰਨ੍ਹੇ, ਬੋਲੇ ਨੇ ਬਲਕਿ :

*ਭਗਤੁ ਵਡਾ ਰਾਜਾ ਜਨਕੁ ਹੈ*
*ਗੁਰਮੁਖਿ ਮਾਇਆ ਵਿਚਿ ਉਦਾਸੀ।*

(ਭਾਈ ਗੁਰਦਾਸ, ੧੦/੫)

ਜਨਕ ਕਿਤਨਾ ਵੱਡਾ ਹੈ ਪਰ ਉਦਾਸ ਹੈ। ਰਾਜਾ ਹੈ ਆਪਣੇ ਜ਼ਮਾਨੇ ਦਾ, ਲੇਕਿਨ ਉਦਾਸ ਕਰਨ ਵਾਲਾ ਕੌਣ ਹੈ ? ਕਿਸ ਨੇ ਜਨਕ ਦੇ ਦੰਦ ਜ਼ਹਿਰ ਦੇ ਤੋੜੇ ? ਕੈਸਾ ਵਿਅਕਤੀ ਹੋਏਗਾ ਉਹ, ਤੁਸੀਂ ਸਮਝ ਸਕਦੇ ਹੋ ! ਅੱਠ ਅੰਗਾਂ ਤੋਂ ਟੇਢਾ ਵਿਅਕਤੀ ਅਸ਼ਟਾ-ਵੱਕਰ ਹੈ। ਜਿਸ ਦਾ ਤਨ ਘਿਸਰ-ਘਿਸਰ ਕੇ ਚਲਦਾ ਹੈ, ਜਿਸ ਵੱਲ ਦੇਖ ਕੇ ਹਰ ਬੰਦਾ ਮੁਸਕਰਾ ਸਕਦਾ ਹੈ, ਮਖੌਲ ਕਰ ਸਕਦਾ ਹੈ ਕਿ ਕਿਸ ਤਰ੍ਹਾਂ ਦਾ ਸਰੀਰ ਹੈ ਇਸ ਦਾ। ਲੇਕਿਨ ਜਨਕ ਦਾ ਜੀਵਨ ਤਬਦੀਲ ਕਰਕੇ ਰੱਖ ਦਿੱਤਾ। ਫਿਰ ਕੋਈ ਬੰਦਾ ਜਨਕ ਬਣ ਜਾਏ। ਜੀਵਨ ਉਦੋਂ ਹੀ ਤਬਦੀਲ ਹੁੰਦਾ ਹੈ ਜਦੋਂ ਕਿਸੇ ਦੀ ਗੱਲ ਸੁਣ ਲਈ ਜਾਏ, ਮੰਨ ਲਈ

ਜਾਏ। ਔਰ ਜੇ ਬੰਦਾ ਸਵਾਲ ਦੇ ਅੱਗੇ ਸਵਾਲ ਬਣਾ ਕੇ ਕਰ ਦੇਵੇ ਤਾਂ ਮਹਾਰਾਜ ਕਹਿੰਦੇ ਨੇ ਜੀਵਨ ਇਸ ਦਾ ਫਿਰ ਐਵੇਂ ਹੀ ਚਲਾ ਗਿਆ :

*ਸਲਾਮੁ ਜਬਾਬੁ ਦੋਵੈ ਕਰੇ*
*ਮੁੰਢਹੁ ਘੁਥਾ ਜਾਇ ॥* *(ਪੰਨਾ ੪੭੪)*

ਗੁਰੂ ਨੂੰ ਸਲਾਮ ਵੀ ਕਰੇ ਤੇ ਗੁਰੂ ਕੋਲ ਸਵਾਲ ਵੀ ਰੱਖੇ ਤਾਂ ਮਹਾਰਾਜ ਕਹਿੰਦੇ ਨੇ ਤੇਰਾ ਜੀਵਨ ਬਿਰਥਾ ਹੀ ਚਲਾ ਗਿਆ। ਤੁਹਾਨੂੰ ਪਤਾ ਹੈ ਜਨਕ ਦਾ ਜੀਵਨ ਕਿਵੇਂ ਤਬਦੀਲ ਹੋਇਆ ? ਸ਼ਾਇਦ ਤੁਹਾਨੂੰ ਪਤਾ ਹੋਵੇਗਾ ! ਜਨਕ ਦੇ ਦਰਬਾਰ ਵਿਚ ਬੜੀ ਵੱਡੀ ਸਭਾ ਹੈ, ਬੜੇ-ਬੜੇ Intectual ਲੋਕ ਨੇ, ਪੰਡਿਤ ਨੇ, ਬੜੇ-ਬੜੇ ਸਿਆਣੇ ਦਾਨਿਸ਼ਵਰ ਦਾਰਸ਼ਨਿਕ ਲੋਕ ਨੇ। ਰਾਜ-ਗੁਰੂ ਵੀ ਬੈਠੇ ਨੇ, ਪਰ ਜਨਕ ਦਾ ਜੋ ਸਵਾਲ ਹੈ ਉਹ ਕਿਸੇ ਕੋਲੋਂ ਹੱਲ ਨਹੀਂ ਹੁੰਦਾ। ਜੋ ਜਨਕ ਜਾਣਨਾ ਚਾਹੁੰਦਾ ਹੈ, ਸਮਝਣਾ ਚਾਹੁੰਦਾ ਹੈ। ਸਿਆਣਾ ਬੰਦਾ ਐਵੇਂ ਅੰਧੇਰੇ ਵਿਚ ਟੱਕਰਾਂ ਨਹੀਂ ਮਾਰਦਾ, ਬਲਕਿ ਉਹ ਗਿਆਨ ਵਿਚ ਵਿਚਰਦਾ ਹੈ ਔਰ ਗਿਆਨ ਵਿਚ ਵਿਚਰ ਕੇ ਹੀ ਸ਼ਬਦ ਦੀ ਲੋਅ ਨਾਲ, ਸ਼ਬਦ ਦੇ ਪ੍ਰਕਾਸ਼ ਨਾਲ ਹੀ ਆਪਣੇ ਜੀਵਨ ਦਾ ਇਕ-ਇਕ ਕਦਮ ਫੂਕ-ਫੂਕ ਕੇ ਰੱਖਦਾ ਹੈਂ! ਅੰਧੇਰੇ ਵਿਚ ਨਹੀਂ, ਪ੍ਰਕਾਸ਼ ਵਿਚ, ਲਾਈਟ ਵਿਚ। ਅਸ਼ਟਾ-ਵੱਕਰ ਦੇ ਬਾਪ ਦੀ ਬਹਿਸ ਕਿਸੇ ਨਾਲ ਹੁੰਦੀ ਹੈ। ਪਤਾ ਚਲਦਾ ਹੈ ਕਿ ਉਹ ਹਾਰ ਰਿਹਾ ਹੈ ਤੇ ਕਹਿੰਦੇ ਨੇ ਤਦ ਅਸ਼ਟਾ-ਵੱਕਰ ਵੀ ਪਹੁੰਚਦਾ ਹੈ। ਵਿਦਵਾਨਾਂ ਦੀ ਸਭਾ ਵਿਚ ਰੇਂਗਦਾ ਹੋਇਆ, ਅੱਠ ਅੰਗਾਂ ਤੋਂ ਟੇਢਾ ਹੋਇਆ ਜਦ ਅਸ਼ਟਾ-ਵੱਕਰ ਉਥੇ ਪਹੁੰਚਿਆ ਤਾਂ ਸਤਿਕਾਰ ਕਿਸ ਨੇ ਕਰਨਾ ਸੀ ਇਸ ਤਰ੍ਹਾਂ ਦੇ ਸਰੀਰ ਦਾ! ਬਲਕਿ ਉਸ ਨੂੰ ਵੇਖ ਕੇ ਸਾਰੇ ਇਕ ਦਮ ਹੱਸ ਪਏ। ਜਿਤਨੇ ਪੰਡਿਤ ਸਨ, ਜਿਤਨੇ Intectual ਸਨ ਉਹ ਕਹਿਣ ਲੱਗੇ ਕਿ ਇਹ ਕਿਹੜੀ ਬਲਾ ਆ ਗਈ ਹੈ, ਹੱਸਣਾ ਹੀ ਸੀ ! ਜਨਕ ਵੀ ਹੱਸਿਆ ਆਪਣੇ ਸਿੰਘਾਸਨ 'ਤੇ ਬੈਠਾ, ਲੇਕਿਨ ਸੰਭਲਿਆ ਤੇ ਪੁੱਛਿਆ, ਅਸ਼ਟਾ-ਵੱਕਰ ! ਇਕ ਸਵਾਲ ਹੈ ਉਸ ਦਾ ਹੱਲ ਨਹੀਂ ਹੋ ਰਿਹਾ। ਸਵਾਲ ਇਹ ਸੀ ਕਿ ਉਹ ਆਤਮਾ ਦੇ ਬਾਰੇ ਜਾਣਨਾ ਚਾਹੁੰਦਾ ਸੀ, ਜੀਵਨ ਬਾਰੇ ਜਾਣਨਾ ਚਾਹੁੰਦਾ ਸੀ, ਮਰਨ ਬਾਰੇ ਜਾਣਨਾ ਚਾਹੁੰਦਾ ਸੀ, ਸਰੀਰ ਤੋਂ ਬਾਅਦ ਕੀ ਹੁੰਦਾ ਹੈ, ਜਾਣਨਾ ਚਾਹੁੰਦਾ ਸੀ ? ਅਸੀਂ ਕਹਿੰਦੇ ਹਾਂ ਕਿ ਅਸੀਂ ਬੜੇ ਉੱਚੇ ਖਿਆਲਾਂ ਦੇ ਬੰਦੇ ਹਾਂ, ਸਾਡੀਆਂ ਬੜੀਆਂ-ਬੜੀਆਂ ਉੱਚੀਆਂ ਉਡਾਰੀਆਂ ਨੇ, ਪਰ ਹਾਲੇ ਅਸੀਂ ਬੜੇ ਥੱਲੇ ਹਾਂ। ਅਸੀਂ ਆਪਣੀ Mentality Grow ਨਹੀਂ ਕਰ

ਸਕੇ, ਬਹੁਤ ਉੱਚੀ ਨਹੀਂ ਕਰ ਸਕੇ, ਥੱਲੇ ਹੀ ਖਲੋਤੇ ਹਾਂ। ਉਹ ਸਵਾਲ ਨੇ ਸਾਡੇ ਕੋਲ, ਜਿਨ੍ਹਾਂ ਸਵਾਲਾਂ ਦਾ ਹੱਲ ਅਸੀਂ ਆਪਣੇ ਤੋਂ ਵਿਰੋਧੀ ਬੰਦੇ ਨੂੰ ਹਰਾਉਣ ਵਾਸਤੇ ਕਈ ਵਾਰੀ ਕਰਦੇ ਹਾਂ।

ਜਦ ਸਾਰੀ ਸਭਾ ਹੱਸ ਪਈ ਤਾਂ ਅਸ਼ਟਾ-ਵੱਕਰ ਨੇ ਇਕ ਦਮ ਸਾਰਿਆਂ ਲਈ ਆਵਾਜ਼ ਕੱਸੀ ਕਿ ਐ ਜਨਕ ! ਤੇਰੇ ਤੋਂ ਵੱਡਾ ਅੱਜ ਤੱਕ ਮੈਂ ਕੋਈ ਮੂਰਖ ਨਹੀਂ ਵੇਖਿਆ। ਜੁਰੱਅਤ ਚਾਹੀਦੀ ਹੈ ਸੱਚ ਕਹਿਣ ਵਾਸਤੇ। ਕਿਥੇ ਇਕ ਰਾਜਾ ਹਿੰਦੁਸਤਾਨ ਦਾ ਔਰ ਕਿਥੇ ਇਕ ਅੱਠ ਅੰਗਾਂ ਤੋਂ ਟੇਢਾ ਸਰੀਰ ਹੈ ! ਪਰ ਆਤਮਾ ਪ੍ਰਮਾਤਮਾ ਵਿਚ ਲੀਨ ਹੈ। ਜਿਸ ਦੀ ਆਤਮਾ ਪ੍ਰਮਾਤਮਾ ਵਿਚ ਲੀਨ ਹੈ ਉਹਦੇ ਕੋਲ ਕਹਿਣ ਔਰ ਸੁਣਨ ਦੀ ਜੁਰਅਤ ਵੀ ਆ ਜਾਂਦੀ ਹੈ। ਜਨਕ ਤੇ ਹਿੱਲ ਗਿਆ ਆਪਣੇ ਸਿੰਘਾਸਨ ਤੋਂ ! ਘਬਰਾ ਕੇ ਰਾਜੇ ਨੇ ਪੁੱਛਿਆ ਕਿ ਐਸਾ ਤੂੰ ਕਿਉਂ ਆਖਿਆ ਹੈ ? ਕਹਿੰਦੇ ਨੇ ਅਸ਼ਟਾ-ਵੱਕਰ ਨੇ ਆਖਿਆ ਜਨਕ ! ਮੈਂ ਤੈਨੂੰ ਮੂਰਖ ਇਸ ਵਾਸਤੇ ਆਖਿਆ ਹੈ ਕਿਉਂਕਿ ਤੂੰ ਆਪਣੇ ਚੌਗਿਰਦੇ ਵਿਚ ਕਿਤਨੇ ਹੀ ਮੂਰਖ ਬਿਠਾਏ ਹੋਏ ਨੇ। ਜਨਕ ਨੇ ਫਿਰ ਪੁੱਛ ਲਿਆ ਕਿ ਪਹਿਲਾਂ ਤੂੰ ਗੁਸਤਾਖੀ ਕੀਤੀ ਹੈ ਮੈਨੂੰ ਮੂਰਖ ਕਹਿਣ ਦੀ ! ਫਿਰ ਤੂੰ ਦੂਜੀ ਗੁਸਤਾਖੀ ਇਹ ਕਰ ਲਈ ਕਿ ਤੂੰ ਮੇਰੀ ਸਭਾ ਦੇ ਪੰਡਿਤ ਔਰ ਸਿਆਣੇ ਬੰਦਿਆਂ ਨੂੰ ਮੂਰਖ ਕਹਿ ਦਿੱਤਾ ! ਐਸਾ ਕਿਉਂ ਕਹਿ ਰਿਹਾ ਹੈਂ ? ਅਸ਼ਟਾ-ਵੱਕਰ ਦੇ ਸਰੀਰ ਵਿਚ ਸ਼ਕਤੀ ਦਿਖਾਈ ਨਹੀਂ ਦਿੰਦੀ, ਲੇਕਿਨ ਜ਼ਬਾਨ ਵਿਚ ਸੱਚ ਦੀ ਸ਼ਕਤੀ ਹੈ। ਆਖਣ ਲੱਗਾ, ਜਨਕ ! ਸਮਝ, ਉਮਰ ਵੀ ਛੋਟੀ ਹੈ ਔਰ ਮੈਂ ਤੈਨੂੰ ਤੇ ਤੇਰੀ ਸਭਾ ਨੂੰ ਇਸ ਵਾਸਤੇ ਮੂਰਖ ਆਖਿਆ ਹੈ ਕਿਉਂਕਿ ਇਹ ਸਾਰੇ ਹੀ ਚਮਾਰ ਨੇ ! ਜਨਕ ਫਿਰ ਬੋਲ ਪਿਆ ਐ ਅਸ਼ਟਾ-ਵੱਕਰ ! ਤੂੰ ਫਿਰ ਤੀਸਰੀ ਗਲਤੀ ਕਰ ਦਿੱਤੀ ਹੈ। ਪਹਿਲਾਂ ਤੂੰ ਮੈਨੂੰ ਮੂਰਖ ਆਖਿਆ, ਫਿਰ ਤੂੰ ਮੇਰੀ ਸਭਾ ਦੇ ਬੰਦਿਆਂ ਨੂੰ ਮੂਰਖ ਆਖਿਆ ! ਤੇ ਜਦ ਮੂਰਖ ਕਹਿਣ ਦਾ ਸਪਸ਼ਟੀਕਰਣ ਪੁੱਛਿਆ ਤੇ ਫਿਰ ਤੂੰ ਕਹਿੰਦਾ ਹੈਂ ਇਹ ਚਮਾਰਾਂ ਦੀ ਸਭਾ ਹੈ। ਇਹ ਤੇਰੀ ਤੀਸਰੀ ਗਲਤੀ ਹੈ ! ਅਸ਼ਟਾ-ਵੱਕਰ ਮੁਸਕਰਾਇਆ ਤੇ ਕਹਿਣ ਲੱਗਾ, ਤੂੰ ਅਜੇ ਵੀ ਨਹੀਂ ਸਮਝਿਆ ਇਹ ਚਮਾਰ ਹਨ ਤੇ ਚਮਾਰ ਉਹ ਹੁੰਦਾ ਹੈ ਜਿਸ ਨੂੰ ਚਮੜੇ ਦੀ ਪਰਖ ਹੋਵੇ, ਉਹ ਚਮਾਰ ਹੈ। ਮੈਂ ਇਹਨਾਂ ਨੂੰ ਚਮਾਰ ਦਾ ਰੁਤਬਾ ਇਸ ਕਰਕੇ ਦਿੱਤਾ ਹੈ ਕਿ ਇਨ੍ਹਾਂ ਨੂੰ ਚਮੜੇ ਦੀ ਪਰਖ ਹੈ ਔਰ ਇਹ ਮੇਰੇ ਸਰੀਰ ਵੱਲ ਵੇਖ ਕੇ ਹੱਸੇ ਨੇ, ਇਨ੍ਹਾਂ ਦੀ ਦ੍ਰਿਸ਼ਟੀ ਚਮਾਰ ਤੋਂ ਜ਼ਿਆਦਾ ਨਹੀਂ ਹੈ। ਚਮਾਰ ਦੀ ਦ੍ਰਿਸ਼ਟੀ ਕਦੇ ਚੰਮ

ਦੇ ਅੰਦਰ ਨਹੀਂ ਜਾਂਦੀ, ਉਹ ਚੰਮ ਤੱਕ ਸੀਮਤ ਰਹਿੰਦੀ ਹੈ। ਐ ਜਨਕ! ਸਮਝ, ਅਗਰ ਇਕ ਚੰਮ ਤੋਂ ਉਪਰ ਉਠ ਗਏ ਹੁੰਦੇ, ਚਮੜੀ ਦੇ ਅੰਦਰ ਗਏ ਹੁੰਦੇ, ਕਿਤੇ ਇਨ੍ਹਾਂ ਨੇ ਮੇਰਾ ਮਨ ਵੇਖਿਆ ਹੁੰਦਾ ਤੇ ਅੱਜ ਇਹ ਹੱਸਣ ਦੀ ਗਲਤੀ ਨਾ ਕਰਦੇ! ਇਹ ਵਾਕਈ ਚਮਾਰ ਨੇ, ਇਹ ਗੱਲ ਸੁਣ ਕੇ ਜਨਕ ਨੂੰ ਸਮਝ ਆ ਗਈ ਕਿ ਇਹਦੇ ਕੋਲ ਕੁਝ ਹੈ, ਇਹਦੇ ਕੋਲ ਕੋਈ ਗੱਲ ਹੈ। ਉੱਠਿਆ ਸਿੰਘਾਸਨ ਤੋਂ ਤੇ ਜਨਕ ਨੇ ਸਾਰੀ ਸਭਾ ਦੇ ਵਿਚ ਅਸ਼ਟਾ-ਵੱਕਰ ਦੇ ਪੈਰ ਫੜ ਲਏ! ਬੰਦਾ ਲਿਆਕਤ ਨਾਲ ਸਵਾਲ ਕਰੇ, ਤੇ ਲਿਆਕਤ ਨਾਲ ਸੁਣੇ ਔਰ ਸਮਝੇ ਤੇ ਗੱਲ ਬਣ ਜਾਂਦੀ ਹੈ। ਕਾਸ਼! ਸਾਨੂੰ ਵੀ ਜਨਕ ਬਣਨਾ ਆ ਜਾਏ। ਫਿਰ ਜਿਹੜਾ ਅਸ਼ੱਟਾ-ਵੱਕਰ ਨੇ ਜਨਕ ਨੂੰ ਗਿਆਨ ਦਿੱਤਾ ਹੈ, ਉਹਨੂੰ ਅਸੀਂ ਕਹਿੰਦੇ ਹਾਂ ਮਹਾਂ ਗੀਤਾ। ਗੀਤਾ ਦੋ ਤਰ੍ਹਾਂ ਦੀਆਂ ਨੇ, ਇਕ ਸੋਲਾਂ ਕਲਾਂ ਸੰਪੂਰਨ ਸ੍ਰੀ ਕ੍ਰਿਸ਼ਨ ਜੀ ਦੀ ਗੀਤਾ ਹੈ ਜੋ ਕੁਰਕਸ਼ੇਤਰ ਦੇ ਮੈਦਾਨੇ-ਜੰਗ ਦੇ ਅੰਦਰ ਉਸ ਦਾ ਦੱਸਵਾਂ ਅਧਿਆਇ ਸ੍ਰੀ ਅਰਜਨ ਨੂੰ ਪ੍ਰੇਰਣਾ ਦੇਣ ਵਾਸਤੇ ਸ੍ਰੀ ਕ੍ਰਿਸ਼ਨ ਜੀ ਦੀ ਜ਼ਬਾਨ ਵਿਚੋਂ ਨਿਕਲਿਆ, ਜਿਸ ਦੇ ਵਿਚ ਕਰਮ ਦੀ ਗੱਲ ਬਹੁਤ ਜ਼ੋਰ-ਸ਼ੋਰ ਨਾਲ ਕੀਤੀ ਹੈ ਕਿ ਐ ਬੰਦੇ, ਤੂੰ ਕਰਮ ਕਰ ਲੇਕਿਨ ਨਿਸ਼ਕਾਮ ਹੋ ਕੇ! ਤੇਰੇ ਕਰਮ ਦੀ ਖੇਤੀ ਚਲਦੀ ਰਹਿਣੀ ਚਾਹੀਦੀ ਹੈ। ਸਾਂਈਂ ਬੁਲ੍ਹੇ ਸ਼ਾਹ ਦੇ ਕਥਨ ਵਾਂਗੂੰ :

*ਮਾਲੀ ਦਾ ਕੰਮ ਪਾਣੀ ਦੇਣਾ,*
*ਹਰ ਪਲ ਮਸ਼ਕਾਂ ਪਾਵੇ।*
*ਮਾਲਿਕ ਦਾ ਕੰਮ ਫਲ ਫੁੱਲ ਲਾਉਣਾ,*
*ਲਾਵੇ ਕਿ ਨਾ ਲਾਵੇ;*
*ਤੂੰ ਕਰਮ ਕਰ!*
*ਜ਼ਿੰਦਗੀ ਦੀ ਖੇਤੀ ਨੂੰ ਧਰਮ ਦਾ ਪਾਣੀ ਦੇ,*
*ਸੱਤ ਦਾ ਪਾਣੀ ਦੇ,*
*ਸੇਵਾ ਦਾ ਪਾਣੀ ਦੇ,*
*ਸਿਮਰਨ ਦਾ ਪਾਣੀ ਦੇ,*
*ਨੇਕੀ ਔਰ ਦਇਆ ਦਾ ਪਾਣੀ ਦੇ।*

ਲੇਕਿਨ ਇਸ ਦੀ ਆਸ ਨਾ ਰੱਖੀਂ ਕਿ ਮਾਲਿਕ ਫਲ ਫੁੱਲ ਲਾਵੇਗਾ ਤੇ ਮੈਂ ਖੁਸ਼ ਹੋਵਾਂਗਾ। ਇਹ ਗੱਲ ਗੁਰੂ ਗ੍ਰੰਥ ਸਾਹਿਬ ਜੀ ਨੇ ਵੀ ਮੰਨ ਲਈ ਹੈ। ਔਰ ਗੁਰੂ ਗ੍ਰੰਥ ਸਾਹਿਬ ਜੀ ਨੇ ਜਿਹੜਾ ਸੱਚ ਹੈ ਦੁਨੀਆਂ ਦੇ ਕਿਸੇ ਵੀ ਮਹਾਂ

ਪੁਰਖ ਦੀ ਜ਼ਬਾਨ 'ਚੋਂ ਨਿਕਲਿਆ ਹੈ ਤਾਂ ਗੁਰੂ ਨੇ ਉਸ ਨੂੰ ਆਪਣੇ ਆਪ ਤੋਂ ਕਦੇ ਪਾਸੇ ਨਹੀਂ ਕੀਤਾ। ਗੁਰੂ ਨੇ ਆਖਿਆ ਜੋ ਸੱਚਾਈ ਹੈ, ਉਹ ਤਿੰਨ ਕਾਲ ਸੱਤ ਹੈ, ਉਸ ਨੂੰ ਕਬੂਲ ਕਰ ਲਉ ! ਲੇਕਿਨ ਗੁਰੂ ਨੇ ਸੱਤ ਨੂੰ ਕਬੂਲਦਿਆਂ ਹੋਇਆਂ ਮਨੁੱਖ ਦਾ ਇਕ ਨਵਾਂ ਮਾਰਗ-ਦਰਸ਼ਨ ਕੀਤਾ ਹੈ ! ਇਕ ਨਵੀਨਤਮ ਸੋਚ ਦਿੱਤੀ ਹੈ, ਇਕ ਨਵੀਨਤਮ ਖਿਆਲ ਦਿੱਤਾ ਹੈ ਜੋ ਹਿੰਦੁਸਤਾਨ ਦੀ ਹੀ ਨਹੀਂ ਹੈ, ਬਲਕਿ ਦੁਨੀਆਂ ਭਰ ਦੀ ਫਿਲਾਸਫੀ ਤੋਂ ਵੱਖਰਾ ਦਰਸ਼ਨ ਹੈ। ਬਿਲਕੁਲ ਅਲੱਗ ਕਿਸਮ ਦੀ ਦਾਰਸ਼ਨਿਕ ਵਿਚਾਰਧਾਰਾ ਹੈ। ਉਹ ਪਾਤਿਸ਼ਾਹ ਨੇ ਐਸਾ ਬਿਆਨ ਕਰ ਦਿੱਤਾ:

*ਕਰਮ ਕਰਤ ਹੋਵੈ ਨਿਹਕਰਮ ॥*
*ਤਿਸੁ ਬੈਸਨੋ ਕਾ ਨਿਰਮਲ ਧਰਮ ॥* (ਪੰਨਾ ੨੭੪)

ਸੋ ਮੈਂ ਇਹ ਬੇਨਤੀ ਕਰਾਂ ਕਿ ਅਸੀਂ ਜਨਕ, ਅਸੀਂ ਗੁਰਮੁਖ, ਅਸੀਂ ਸੱਜਣਭਾਈ, ਅਸੀਂ ਸਚਿਆਰ ਸਿੱਖ ਦੀ ਪਰੰਪਰਾ ਦਾ ਸੂਚਕ ਬਣਨਾ ਹੈ। ਕਠੋਰ ਤੋਂ ਕਠੋਰ ਚਿੱਤ ਵੀ ਮੋਮ ਹੋ ਸਕਦਾ ਹੈ ਜੇ ਕਿਤੇ ਸੱਚੇ ਇਰਾਦੇ ਨਾਲ ਗੁਰੂ ਦੇ ਚਰਨਾਂ ਵਿਚ ਆ ਜਾਏ ! ਜੇ ਕਪਟ ਨਾ ਆਵੇ ਤੇ ਫਿਰ ਕਠੋਰ ਤੇ ਉਹ ਹੈ ਈ ਪਹਿਲਾਂ ! ਉਹਨਾਂ ਵਾਸਤੇ ਇਹ ਸ਼ਬਦ ਨੇ ਜੋ ਭਗਤ ਕਬੀਰ ਦੀ ਜ਼ਬਾਨੋਂ ਨਿਕਲਦੇ ਨੇ ! ਉਹ ਇਹ ਹੈ :

*ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥*
*ਕਹਾ ਸਾਕਤ ਪਹਿ ਹਰਿ ਗੁਨ ਗਾਏ ॥* (ਪੰਨਾ ੪੮੧)

ਸਾਕਤ ਨੂੰ ਹਰੀ ਦੇ ਗੁਣਾਂ ਨੂੰ ਕਿਉਂ ਸੁਣਾਉਂਦਾ ਹੈਂ ? ਸਾਕਤ ਵੀ ਚਿੱਤ ਕਠੋਰ ਵਾਲਾ ਹੀ ਹੈ, ਇਸ ਦੇ ਉਹੀ ਅਰਥ ਨੇ ! ਜਿਨ੍ਹਾਂ ਦਾ ਚਿਤ ਕਠੋਰ ਹੈ ਉਹਨਾਂ ਲਈ ਇਹ ਸ਼ਬਦ ਨੇ, ਜਿਹੜੇ ਤੁਸੀਂ ਰੋਜ਼ ਪੜ੍ਹਦੇ ਹੋ :

*ਸਾਕਤ ਹਰਿ ਰਸ ਸਾਦੁ ਨ ਜਾਣਿਆ*
*ਤਿਨ ਅੰਤਰਿ ਹਉਮੈ ਕੰਡਾ ਹੇ ॥* (ਪੰਨਾ ੧੩)

ਉਹਦੇ ਵਿਚ ਹਉਮੈ ਦਾ ਕੰਡਾ ਹੈ। ਅਹੰਕਾਰੀ ਇਤਨਾ ਜ਼ਿਆਦਾ ਹੈ ਕਿ ਉਹ ਗਿਆਨ ਲੈਣਾ ਨਹੀਂ ਚਾਹੁੰਦਾ, ਸਿਰਫ ਦੇਣਾ ਚਾਹੁੰਦਾ ਹੈ ! ਕਿ-ਕੀ ਪਿਆ ਹੈ ਧਰਮਾਂ ਵਿਚ, ਕੀ ਪਿਆ ਹੈ ਗਿਆਨ ਵਿਚ, ਕੀ ਪਿਆ ਹੈ ਇਲਮ ਵਿਚ ? ਜ਼ਿੰਦਗੀ ਦੀ ਕੋਈ ਨਵੀਂ ਖੋਜ ਕਰੋ, ਉਸ ਖੋਜ ਦੇ ਅੰਦਰ ਤੁਸੀਂ ਜਗਤ ਨੂੰ ਬਹੁਤ ਕੁਝ ਦੇ ਸਕਦੇ ਹੋ ! ਕਈ ਕੁਝ ਦਾਨ-ਪ੍ਰਦਾਨ ਕਰ ਸਕਦੇ ਹੋ ! ਪਰ ਭਾਈ ਸਾਹਿਬ ਭਾਈ ਗੁਰਦਾਸ ਨੇ ਇਕ ਦੂਜੀ ਪੰਕਤੀ ਵਿਚ

ਗਜ਼ਬ ਕੀਤਾ ਹੈ। ਉਹ ਕਹਿੰਦੇ ਨੇ :

*ਕਾਉਂ ਕਪੂਰ ਨ ਚਖਈ*
*ਦੁਰਗੰਧਿ ਸੁਖਾਵੈ ।*

*(ਭਾਈ ਗੁਰਦਾਸ, ੩੫/੨)*

ਜਿਹੜਾ ਕਾਂ ਹੈ, ਮੇਰੇ ਵਰਗਾ ਉਸ ਨੂੰ ਫੜ ਲਏ। ਇਤਨਾ ਮਾੜਾ ਨਹੀਂ ਉਹ ਪਰ ਅਸੀਂ ਉਸ ਨੂੰ ਕਹਿ ਕਹਿ ਕੇ ਮਾੜਾ ਕਰ ਦਿੱਤਾ ਹੈ। ਔਰ ਮੈਂ ਤੇ ਅਕਸਰ ਕਹਿੰਦਾ ਹੁੰਦਾ ਹਾਂ ਕਾਂ ਵੀ ਮਾੜਾ ਨਹੀਂ ! ਕਿਉਂ ? ਕਹਿੰਦੇ ਨੇ ਕਦੀ-ਕਦੀ ਕੋਈ ਘਰ ਦਾ ਜੀਅ ਜਦ ਦੂਰ ਗਿਆ ਹੋਵੇ ਨਾ ਤੇ ਕਾਂ ਨੂੰ ਵੀ ਕਿਤੇ ਚੂਰੀ ਮਿਲ ਜਾਂਦੀ ਹੈ। ਜਦੋਂ ਕੋਈ ਸੁਹਾਗਣ, ਜਦ ਕੋਈ ਇਸਤਰੀ ਇਹ ਆਖੇ :

*ਉਡ ਕਾਂਵਾਂ ਤੈਨੂੰ ਘਿਉ ਦੀ ਚੂਰੀ ਪਾਵਾਂ,*
*ਦੱਸ ਕੌਣ ਆ ਰਿਹਾ ਹੈ ?*

ਇਹ ਪੰਜਾਬ ਵਿਚ ਆਮ ਬੋਲ ਚਲਦੇ ਨੇ। ਮੈਂ ਸੋਚਦਾ ਹਾਂ ਕਿ ਕਾਂ ਦੀ ਵੀ ਉਸ ਦਿਨ ਕਿਸਮਤ ਜਾਗਦੀ ਹੈ। ਵੈਸੇ ਤੇ ਕਾਂ ਨਿੰਦਾ ਦੇ ਲਾਇਕ ਹੀ ਹੈ, ਪਰ ਕਦੀ ਕਿਸਮਤ ਜਾਗ ਪੈਂਦੀ ਹੈ।

ਮੇਰੇ ਵਰਗਾ ਆਖੇ ਕਿ ਚਿੜੀ ਫੜ ਲੈਨਾ ਹਾਂ, ਤੋਤਾ ਫੜ ਲੈਨਾ ਹਾਂ, ਚੱਲ ਕਾਂ ਨੂੰ ਵੀ ਪਕੜਾਂ ਔਰ ਇਹਦੇ ਉਪਰ ਪਰਫਿਊਮ ਛਿੜਕਾਂ ਜਿਹੜਾ ਕਿ ਪੈਰਿਸ ਦਾ ਹੋਵੇ ! ਕਿਉਂਕਿ ਫਰਾਂਸ ਦਾ ਪਰਫਿਊਮ ਬੜਾ Expensive ਹੈ, ਅਰਥਾਤ ਕੀਮਤੀ ਹੈ, ਸੌ-ਸੌ ਡਾਲਰ ਦਾ, ਦੋ-ਦੋ ਸੌ ਡਾਲਰ ਦਾ ਪਰਫਿਊਮ ਵੀ ਹੈ। ਪਰ ਭਾਈ ਸਾਹਿਬ ਕਹਿੰਦੇ ਨੇ ਜਿਤਨਾ ਮਰਜ਼ੀ ਤੁਸੀਂ ਕਪੂਰ ਛਿੜਕ ਦਿਉ, ਚੰਦਨ ਛਿੜਕ ਦਿਉ, ਇਥੋਂ ਤਕ ਕਿ ਫਰਾਂਸ ਦਾ ਪਰਫਿਊਮ ਵੀ ਛਿੜਕ ਦਿਉ, ਲੇਕਿਨ ਕੁਝ ਇਕ ਸੈਕਿੰਡਾਂ ਬਾਅਦ ਵੇਖੋਗੇ ਉਹੀ ਕਾਂ ਦੁਰਗੰਧੀ ਵਿਚ, ਗੰਦਗੀ ਵਿਚ ਚੁੰਝ ਮਾਰਦਾ ਵਿਖਾਈ ਦੇਵੇਗਾ, ਕਿਉਂਕਿ ਇਹ ਕਾਂ ਦੀ ਫਿਤਰਤ ਹੈ। ਹੁਣ ਜੇ ਹਾਥੀ ਨੂੰ ਵੀ ਨਹਾਉਣਾ ਸ਼ੁਰੂ ਕਰੀਏ ਕਿ ਇਸ ਨੂੰ ਮਲ-ਮਲ ਕੇ ਨੁਹਾਈਏ, ਰਗੜ-ਰਗੜ ਕੇ ਨੁਹਾਈਏ, ਬੜਾ ਸਿਆਣਾ ਜਾਨਵਰ ਹੈ ਇਹ! ਪਰ ਪਾਤਿਸ਼ਾਹ ਕਹਿੰਦੇ ਨੇ ਭਾਈ ਗੁਰਦਾਸ ਜੀ ਦੀ ਜ਼ਬਾਨੀ ਕਿ ਮੌਕਾ ਮਿਲਦਿਆਂ ਹੀ ਇਸ ਨੇ ਖੇਹ ਹੀ ਉਡਾਉਣੀ ਹੈ। ਇਸੇ ਤਰ੍ਹਾਂ ਹੀ ਖੋਤੇ ਨੂੰ ਨੁਹਾਈਏ ਇਸ ਨੇ ਵੀ ਭੁੱਬਲ ਵਿਚ ਹੀ ਲੇਟਣਾ ਹੈ। ਪਾਤਸ਼ਾਹ ਕਬੀਰ ਭਗਤ ਜੀ ਦੀ ਜ਼ਬਾਨੀ ਆਖਣ ਲੱਗੇ ਕਿ ਜਿਹੜਾ ਇਸ

ਤਰ੍ਹਾਂ ਦਾ ਬੰਦਾ ਹੈ ਉਹਨੂੰ ਸਿਮ੍ਰਤੀਆਂ ਦੇ ਪਾਠ, ਉਹਨੂੰ ਧਾਰਮਿਕ ਗ੍ਰੰਥਾਂ ਦੇ ਪਾਠ ਸੁਣਾਉਣ ਦੀ ਕੋਈ ਲੋੜ ਹੀ ਨਹੀਂ ! ਇਸੇ ਤਰ੍ਹਾਂ ਜਿਵੇਂ ਨਿੰਮ ਦੀਆਂ ਜੜ੍ਹਾਂ ਵਿਚ ਜਿਤਨੀ ਮਰਜ਼ੀ ਖੰਡ ਪਾਈਏ ਤੇ ਧਤੂਰੇ ਦੀਆਂ ਜੜ੍ਹਾਂ ਵਿਚ ਜਿਤਨਾ ਮਰਜ਼ੀ ਸ਼ਹਿਦ ਪਾਈਏ, ਉਸ ਦਾ ਫਲ ਕਦੇ ਮਿੱਠਾ ਨਹੀਂ ਹੁੰਦਾ।

*ਨਿਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥*
*ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥*

*(ਪੰਨਾ ੧੨੪੪)*

ਇਸੇ ਤਰ੍ਹਾਂ ਹੀ ਜਿਸ ਦਾ ਚਿੱਤ ਕਠੋਰ ਹੈ, ਉਸ ਨੂੰ ਤੁਸੀਂ ਜਿਤਨੀ ਮਰਜ਼ੀ ਪ੍ਰੇਰਨਾ ਦੇਣ ਦਾ ਯਤਨ ਕਰੋ, ਉਸ ਦਾ ਚਿੱਤ ਕਦੇ ਵੀ ਗੁਰੂ ਦੇ ਪਾਸੇ ਨਹੀਂ ਲਗੇਗਾ ! ਔਰ ਇਹ ਹੁਣ ਸਪੱਸ਼ਟ ਹੋ ਗਿਆ ਕਿ ਜਿਹੜੇ ਸਚਿਆਰ ਨੇ, ਉਹ ਗੁਰੂ ਕੋਲ ਬੈਠੇ ਨੇ। ਔਰ ਜਿਹੜੇ ਕੂੜਿਆਰ ਪੁਰਸ਼ ਨੇ, ਉਹ ਕੂੜਿਆਰਾਂ ਵਿਚ ਜਾ ਕੇ ਰਲ ਬੈਠੇ ਨੇ ! ਉਹ ਆਪਣੀ ਮਸਤੀ ਵਿਚ ਨੇ !

✲ ✲ ✲

# ਸਵਾਲ ਜਵਾਬ

**ਸਵਾਲ :–** ਦਸ ਪਾਤਿਸ਼ਾਹੀਆਂ ਦੀਆਂ ਫੋਟੋਆਂ ਜੋ ਘਰਾਂ ਵਿਚ ਰੱਖੀਆਂ ਜਾਂਦੀਆਂ ਹਨ, ਇਹ ਰੱਖਣੀਆਂ ਚਾਹੀਦੀਆਂ ਹਨ ਕਿ ਨਹੀਂ ?

**ਜਵਾਬ :–** ਗੁਰੂ ਦੀ ਜਿਹੜੀ ਵੀ ਗੱਲ ਹੈ, ਗੁਰੂ ਤੱਕ ਲੈ ਕੇ ਜਾਏ, ਉਹਦਾ ਸਤਿਕਾਰ ਹੋਣਾ ਚਾਹੀਦਾ ਹੈ, ਪਰ ਰਿਹਾ ਸਵਾਲ ਫੋਟੋ ਦਾ ! ਜਿਥੇ ਇਹ ਫੋਟੋ ਦਾ ਸਵਾਲ ਆ ਜਾਂਦਾ ਹੈ, ਉਥੇ ਸੋਚਣਾ ਪੈਂਦਾ ਹੈ :

*ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥*
*ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥*
*ਗੁਰ ਕੇ ਚਰਨ ਰਿਦੈ ਲੈ ਧਾਰਉ ॥*
*ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥* (ਪੰਨਾ ੮੬੪)

ਔਰ ਇਹ ਸ਼ਬਦ ਦੀ ਮੂਰਤ ਜਿਹੜੀ ਹੈ ਕਿਥੋਂ ਦਿਖਾਈ ਦਿੰਦੀ ਹੈ ? ਬੰਦਾ ਸਾਧ-ਸੰਗਤ ਵਿਚ ਆ ਜਾਏ ਤਾਂ ਗੁਰੂ ਦੀ ਮੂਰਤ ਦਿੱਸ ਪੈਂਦੀ ਹੈ। ਮੂਰਤੀਆਂ ਤੇ ਖਤਮ ਹੋ ਜਾਂਦੀਆਂ ਨੇ, ਜੇ ਵਿਅਕਤੀ ਖਤਮ ਹੋ ਜਾਏ ਤਾਂ ਮੂਰਤ ਬਚਦੀ ਹੈ ਕਿਥੇ ? ਇਸੇ ਕਰਕੇ ਦਸ ਗੁਰੂ ਸਾਹਿਬਾਨ ਨੇ 239 ਸਾਲ ਦੇ ਸਮੇਂ ਵਿਚ ਮੂਰਤ ਨੂੰ ਪਾਸੇ ਕਰ ਦਿੱਤਾ, ਸਰੀਰ ਨੂੰ ਪਾਸੇ ਕਰ ਦਿੱਤਾ ਔਰ ਸਾਰੇ ਜਗਤ ਨੂੰ ਸਮਝਾਇਆ ਕਿ ਅੱਜ ਤੋਂ ਮੈਂ ਤੁਹਾਨੂੰ ਗਿਆਨ ਗੁਰੂ ਦਿੰਦਾ ਹਾਂ, ਕਿਉਂਕਿ ਗਿਆਨ ਗੁਰੂ ਕਦੇ ਖਤਮ ਨਹੀਂ ਹੁੰਦਾ, ਕਦੇ ਗਲਦਾ, ਕਦੇ ਸੜਦਾ ਨਹੀਂ ਔਰ ਕਦੇ ਵਿਨਾਸ਼ ਨਹੀਂ ਹੁੰਦਾ।

ਇਹ ਤਾਂ ਸਾਰੀ ਲੁਕਾਈ ਨੂੰ ਸਮਝਣਾ ਪਵੇਗਾ ਕਿ ਗਿਆਨ ਹੀ ਗੁਰੂ ਹੈ। ਇਸ ਵਿਚਾਰ ਨੂੰ ਸਮਝਣਾ। ਜੇ ਆਤਮਾ ਹੀ ਨਾ ਜਾਗੀ, ਇਸ ਕਰਮ ਦੇ ਅੰਦਰੋਂ ਗਿਆਨ ਹੀ ਨਹੀਂ ਉਪਜਿਆ, ਫਿਰ ਕੋਈ ਫਾਇਦਾ ਨਹੀਂ !

**ਸਵਾਲ :–** ਪ੍ਰਮਾਤਮਾ ਅੱਗੇ ਅਰਦਾਸ, ਜੋਦੜੀ ਕਰਨ ਦੀ ਜੁਗਤ ਦੱਸੋ ਤੇ ਇਕ ਪਲ ਵੀ ਸੁਰਤ ਦਾ ਸ਼ਬਦ ਨਾਲੋਂ ਵਿਛੋੜਾ ਨਾ ਹੋਵੇ !

**ਜਵਾਬ :–** ਇਹਦੇ ਲਈ ਅਰਦਾਸ ਨਹੀਂ, ਇਹਦੇ ਲਈ ਅਭਿਆਸ ਚਾਹੀਦਾ ਹੈ। ਇਹਦੇ ਲਈ ਗੁਰ-ਮੰਤਰ ਅਭਿਆਸ ਚਾਹੀਦਾ ਹੈ। ਪਹਿਲਾਂ

ਜ਼ਬਾਨ ਨਾਲ ਬੋਲੋ, ਫਿਰ ਜ਼ਬਾਨ ਹੌਲੀ-ਹੌਲੀ ਹੋਠਾਂ ਦੇ ਫੜਕਨ ਤੱਕ ਆ ਜਾਏ। ਫਿਰ ਹੋਠ ਵੀ ਬੰਦ ਹੋ ਜਾਣ ਤੇ ਸੁਰਤ ਨਾਲ ਚਲੇ। ਔਰ ਜਦ ਸੁਰਤ ਨਾਲ ਚੱਲੇ ਤੇ ਫਿਰ ਰੋਮ-ਰੋਮ ਵਿਚੋਂ ਆਵਾਜ਼ ਆਵੇ। ਇਹ ਇਕ ਅਵਸਥਾ ਹੈ। ਅਰਦਾਸ ਕਰੋ ਗੁਰੂ ਦੇ ਚਰਨਾਂ ਵਿਚ, ਜੇ ਕਥਾ ਸੁਣਨੀ ਹੈ, ਜੇ ਕੀਰਤਨ ਸੁਣਨਾ ਹੈ ਤਾਂ ਗੁਰਮੰਤਰ ਅਭਿਆਸ ਵੀ ਕਰਨਾ ਹੈ। ਗੱਲ ਬਣ ਜਾਏਗੀ ਬੱਸ !

**ਸਵਾਲ** :- ਕੇਸ ਕਿਉਂ ਰੱਖਣੇ ਜ਼ਰੂਰੀ ਨੇ ?

**ਜਵਾਬ** :- ਸਵਾਲ ਤਾਂ ਬੜਾ ਵਧੀਆ ਹੈ, ਪਰ ਕਦੇ ਕਿਸੇ ਨੇ ਪੁੱਛਿਆ ਹੈ ਕਿ ਨੱਕ ਰੱਖਣਾ ਕਿਉਂ ਜ਼ਰੂਰੀ ਹੈ ? ਹੱਥ ਦੋ ਨੇ, ਪਰ ਇਕ ਨਾਲ ਵੀ ਤੇ ਸਰ ਹੀ ਸਕਦਾ ਹੈ ਨਾ। ਫਿਰ ਇਹ ਸਵਾਲ ਕਿਉਂ ਹੈ ਕਿ ਕੇਸ ਰੱਖਣੇ ਕਿਉਂ ਜ਼ਰੂਰੀ ਨੇ ? ਮੈਂ ਇਸ ਦੀ ਫਿਲਾਸਫੀ ਤੱਕ ਤੇ ਨਹੀਂ ਜਾਵਾਂਗਾ ! ਬੱਸ ਇਤਨਾ ਹੀ ਆਖਾਂਗਾ ਕਿ ਗੁਰੂ ਦਾ ਹੁਕਮ ਹੈ ਤੇ ਹੁਕਮ ਦੇ ਮੁਤਾਬਿਕ ਅਸੀਂ ਇਹ ਕੇਸ ਰੱਖੇ ਹੋਏ ਹਨ, ਬੱਸ ! ਜੇ ਗੁਰੂ ਆਖਦਾ ਨਹੀਂ ਰੱਖਣੇ ਤੇ ਸ਼ਾਇਦ ਅਸੀਂ ਨਾ ਰੱਖਦੇ ! ਅਸੀਂ ਸਿਰਫ ਹੁਕਮ ਦੀ ਪਾਲਣਾ ਕਰਨੀ ਹੈ। ਜੈਸਾ ਗੁਰੂ ਨੇ ਹੁਕਮ ਕੀਤਾ ਹੈ, ਅਸੀਂ ਉਸੇ ਤਰ੍ਹਾਂ ਹੀ ਕਰਨਾ ਹੈ। ਪੰਜ ਕਕਾਰ ਗੁਰੂ ਦਾ ਹੁਕਮ, ਪੰਜ ਬਾਣੀਆਂ ਦਾ ਨੇਮ ਗੁਰੂ ਦਾ ਹੁਕਮ, ਸੁਰਤ ਤੇ ਸ਼ਬਦ ਦਾ ਮੇਲ ਗੁਰੂ ਦਾ ਹੁਕਮ ! ਔਰ ਜੈਸਾ ਸਾਡੇ ਗੁਰੂ ਨੇ ਹੁਕਮ ਕੀਤਾ ਅਸੀਂ ਉਸ ਨੂੰ ਪਰਵਾਨ ਕਰ ਲਿਆ। ਜੇ ਗੁਰੂ ਨੇ ਹੁਕਮ ਇਹ ਕੀਤਾ ਹੁੰਦਾ ਕਿ ਐ ਸਿੱਖੋ! ਮੈਨੂੰ ਤੁਹਾਡੇ ਸਿਰ ਦੀ ਲੋੜ ਹੈ ਤਾਂ ਅਸੀਂ ਸਿਰ ਝੁਕਾਅ ਦਿੱਤਾ! ਇਹ ਸ਼ਰਧਾ, ਵਿਸ਼ਵਾਸ ਜਦੋਂ ਤੱਕ ਸਿੱਖ ਦੇ ਅੰਦਰ ਕਾਇਮ ਨਹੀਂ ਹੈ, ਉਦੋਂ ਤਕ ਗੁਰੂ ਦੀ ਮਿਹਰ ਤਾਂ ਪੈਦਾ ਹੋ ਹੀ ਨਹੀਂ ਸਕਦੀ !

**ਸਵਾਲ** :- ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਾਠ ਰੱਖਣ ਵੇਲੇ ਇਕ ਘੜੇ ਵਿਚ ਪਾਣੀ ਪਾ ਕੇ, ਉਤੇ ਨਾਰੀਅਲ ਰੱਖ ਕੇ ਤੇ ਇਕ ਸੂਤ ਦਾ ਧਾਗਾ ਬੰਨ੍ਹ ਦਿੱਤਾ ਜਾਂਦਾ ਹੈ। ਐਸਾ ਕਿਉਂ ?

**ਜਵਾਬ** :- ਗੁਰੂ ਸਾਹਿਬਾਨ ਨੇ ਸਾਨੂੰ ਐਸੀ ਕੋਈ ਪਰੰਪਰਾ ਨਹੀਂ ਦਿੱਤੀ, ਐਸਾ ਕੋਈ ਖਿਆਲ ਨਹੀਂ ਦਿੱਤਾ ! ਇਹ ਸਭ ਕੁਝ ਪਖੰਡ ਹੀ ਨੇ ! ਗੁਰੂ ਨੇ ਸਾਨੂੰ ਐਸਾ ਕੁੱਝ ਨਹੀਂ ਕਿਹਾ !

**ਸਵਾਲ** :- ਉਹ ਕਿਹੜਾ ਅੰਮ੍ਰਿਤ ਹੈ ਜਿਹੜਾ ਗੋਬਿੰਦ ਸਿੰਘ ਮਹਾਰਾਜ ਨੇ ਤਿਆਰ ਕੀਤਾ ਸੀ, ਜੋ ਕਿ ਇਸ ਸਮੇਂ ਵਿਚ ਦੁਕਾਨਾਂ ਖੁੱਲ੍ਹੀਆਂ ਹੋਈਆਂ

ਹਨ ?

**ਜਵਾਬ :**– ਮੈਨੂੰ ਤੇ ਮਿਲਿਆ ਨਹੀਂ ਅੱਜ ਤੱਕ ਕਿਸੇ ਦੁਕਾਨ ਤੋਂ ! ਦੁਕਾਨਾਂ ਨਹੀਂ ਕਹਿ ਸਕਦੇ, ਦਰਅਸਲ ਅੰਮ੍ਰਿਤ ਦੀਆਂ ਕਿਸਮਾਂ ਵੱਖ-ਵੱਖ ਹੋ ਗਈਆਂ ਹਨ। ਅੰਮ੍ਰਿਤ ਕੇਵਲ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਹੈ ਔਰ ਅੰਮ੍ਰਿਤ ਦੇ ਮੁਤੱਲਕ ਇਹੀ ਹੈ ਕਿ :

*ਨਾਨਕ ਅੰਮ੍ਰਿਤੁ ਏਕੁ ਹੈ*
*ਦੂਜਾ ਅੰਮ੍ਰਿਤੁ ਨਾਹਿ ॥* (ਪੰਨਾ ੧੨੩੮)

ਅੰਮ੍ਰਿਤ ਇਕੋ ਹੀ ਹੈ ਔਰ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਖੰਡੇ-ਬਾਟੇ ਦਾ ਅੰਮ੍ਰਿਤ ਹੀ ਬਣਾਇਆ, ਬੱਸ ! ਅੰਮ੍ਰਿਤ ਕਿਸੇ ਸੰਸਥਾ ਦਾ ਨਹੀਂ, ਅੰਮ੍ਰਿਤ ਕਿਸੇ ਟਕਸਾਲ ਦਾ ਨਹੀਂ, ਅੰਮ੍ਰਿਤ ਕਿਸੇ ਇਕ ਵਿਅਕਤੀ ਦਾ ਨਹੀਂ ! ਜੋ ਅੰਮ੍ਰਿਤਧਾਰੀ ਹੈ ਉਹ ਇਹ ਨਾ ਆਖੇ ਕਿ ਮੈਂ ਫਲਾਣੇ ਦਾ ਅੰਮ੍ਰਿਤ ਛਕਿਆ ਹੈ, ਮੈਂ ਫਲਾਣੇ ਸੰਤਾਂ ਕੋਲੋਂ ਛਕਿਆ ਸੀ, ਬਲਕਿ ਇਹ ਆਖੇ ਕਿ ਮੈਂ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਅੰਮ੍ਰਿਤ-ਪਾਨ ਕੀਤਾ ਹੈ।

**ਸਵਾਲ :**– ਗੁਰੂ ਕੇ ਸਿੱਖ ਕੋਲ ਤੇ ਅੰਮ੍ਰਿਤਧਾਰੀ ਕੋਲ ਕਿਹੜੇ ਸਦਗੁਣ ਹੋਣੇ ਚਾਹੀਦੇ ਨੇ ਜਿਹੜੇ ਦੋਨਾਂ ਵਿਚ ਇਕੋ ਜਿਹੇ ਹੋਣ ?

**ਜਵਾਬ :**– ਨੇਕੀ ਇਕੋ ਜਿਹੀ ਹੋ ਸਕਦੀ ਹੈ, ਦਇਆ ਇਕੋ ਜਿਹੀ ਹੋ ਸਕਦੀ ਹੈ, ਸੰਤੋਖ ਇਕੋ ਜਿਹਾ ਹੋ ਸਕਦਾ ਹੈ, ਧਰਮ ਇਕੋ ਜਿਹਾ ਹੋ ਸਕਦਾ ਹੈ, ਲੇਕਿਨ ਮਜ਼ਬ ਵੱਖ-ਵੱਖ ਹੋ ਸਕਦਾ ਹੈ, ਧਰਮ ਤੇ ਇਕੋ ਹੀ ਹੈ ਸਾਰੀ ਦੁਨੀਆਂ ਦਾ ! ਮਜ਼ਹਬ ਤੇ ਧਰਮ ਵਿਚ ਅੰਤਰ ਹੈ। ਮਜ਼ਹਬ ਦੀਵਾਰ ਖੜੀ ਕਰ ਦਿੰਦਾ ਹੈ, ਲੇਕਿਨ ਧਰਮ ਆਜ਼ਾਦ ਕਰ ਦਿੰਦਾ ਹੈ। ਇਸ ਤਰ੍ਹਾਂ ਦਾ ਧਰਮ ਸਾਡੇ ਕੋਲ ਵੀ ਹੈ।

**ਸਵਾਲ :**– ਕੀ ਗੁਰਦੁਆਰੇ ਵਿਚ ਦਾਖਿਲ ਹੋਣ ਲਗਿਆਂ ਚਰਨ ਧੋਣ ਵਾਲੇ ਨੂੰ ਜਲ ਛਕਣਾ ਗੁਰਮਤਿ ਦੇ ਅਨੁਕੂਲ ਹੈ ਜਾਂ ਨਹੀਂ ?

**ਜਵਾਬ :**– ਵੈਸੇ ਤਾਂ ਗੁਰਸਿਖਾਂ ਦੀ ਚਰਨ-ਧੂੜੀ ਨੂੰ ਮਸਤਕ 'ਤੇ ਲਗਾਇਆ ਜਾ ਸਕਦਾ ਹੈ। ਤਾਂ ਮੈਂ ਸੋਚਦਾ ਹਾਂ ਕਿ ਕੋਈ ਬੰਦਾ ਹਰਿਮੰਦਰ ਵਿਚ ਆਏ ਤੇ ਜੇ ਅਸੀਂ ਹਰਿਮੰਦਰ ਸਾਹਿਬ ਜੀ ਦੇ ਅੰਦਰ ਮਸਤਕ ਝੁਕਾਕੇ ਉਸ ਪਾਵਨ ਪਵਿੱਤਰ ਸਰੋਵਰ ਦਾ ਚੁਲਾ ਲੈ ਕੇ ਆਪਣੇ ਅੰਦਰ ਦੀ ਤ੍ਰਿਪਤੀ ਕਰ ਲਈਏ ਤੇ ਇਹਦੇ ਵਿਚ ਕੋਈ ਗਲਤੀ ਨਹੀਂ ! ਪਰ ਜਿਥੇ ਪਾਣੀ ਬਾਹਰ, ਧੋਣ ਲੱਗਿਆਂ ਪੈਰ ਸਾਫ ਨਾ ਹੋਵੇ, ਤਾਂ ਉਹਦਾ ਖਿਆਲ ਰੱਖਣਾ ਵੀ ਅਸੀਂ

ਆਪ ਹੈ, ਕਿਉਂਕਿ ਸਿੱਖ ਨੂੰ ਪਾਤਿਸ਼ਾਹ ਨੇ ਅੱਖ ਦਿੱਤੀ ਹੈ, ਸ਼ਰਧਾ ਵੀ ਨਾਲ-ਨਾਲ ਰੱਖਣੀ ਹੈ ਤੇ ਗਿਆਨ ਵੀ ਨਾਲ-ਨਾਲ ਰੱਖਣਾ ਹੈ ।

**ਸਵਾਲ** :- ਗੁਰਦੁਆਰਿਆਂ ਵਿਚ ਗ੍ਰੰਥੀ ਕੈਸੇ ਹੋਣੇ ਚਾਹੀਦੇ ਨੇ ?

**ਜਵਾਬ** :- ਕਈ ਤੇ ਐਸੇ ਹਨ ਜਿਨ੍ਹਾਂ ਨੂੰ ਜਪੁ ਜੀ ਵੀ ਯਾਦ ਨਹੀਂ। ਜਿਨ੍ਹਾਂ ਨੂੰ ਜਪੁਜੀ ਯਾਦ ਨਹੀਂ, ਕੰਮ ਸੇ ਕੰਮ ਇਸ ਤਰ੍ਹਾਂ ਦੇ ਗ੍ਰੰਥੀ ਤੇ ਨਹੀਂ ਹੋਣੇ ਚਾਹੀਦੇ।

**ਸਵਾਲ** :- ਕੀ ਜਿਨ੍ਹਾਂ ਨੂੰ ਇਕੱਲਾ ਜਪੁ ਜੀ ਯਾਦ ਹੈ, ਉਹ ਹੋਣੇ ਚਾਹੀਦੇ ਨੇ ?

**ਜਵਾਬ** :- ਉਹ ਵੀ ਨਹੀਂ ਹੋਣੇ ਚਾਹੀਦੇ । ਗੁਰਦੁਆਰਿਆਂ ਦੇ ਗ੍ਰੰਥੀ ਬਹੁਤ Intectual ਹੋਣੇ ਚਾਹੀਦੇ ਨੇ ਅਰਥਾਤ ਬਹੁਤ ਸਿਆਣੇ, ਬਹੁਤ ਸੁਚੱਜੇ ਜੋ ਜਗਤ ਨੂੰ ਗਿਆਨ ਦੇ ਸਕਣ, ਜੋ ਗੁਰੂ ਦਾ ਗਿਆਨ ਵੰਡ ਸਕਣ ! ਅਸੀਂ ਕੋਸ਼ਿਸ਼ ਕਰੀਏ ਕਿ ਗ੍ਰੰਥੀ ਪੂਰੇ ਗਿਆਨਵਾਨ ਹੋਣ ਗੁਰਦੁਆਰਿਆਂ ਵਿਚ।

**ਸਵਾਲ** :- ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸੰਪਾਦਨਾ ਕੀਤੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਪਰ ਨੌਵੇਂ ਪਾਤਿਸ਼ਾਹ ਜੀ ਦੇ ਸਲੋਕ ਕਦੋਂ ਦਰਜ ਹੋਏ ?

**ਜਵਾਬ** :- ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਵਿਚ ਭਾਈ ਸਾਹਿਬ, ਭਾਈ ਮਨੀ ਸਿੰਘ ਜੀ ਸ਼ਹੀਦ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਉਸ ਵਕਤ ਹੀ ਨਾਲ-ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਦਰਜ ਕਰਵਾਈ।

ਗੁਰੂ ਦੇ ਦਰ 'ਤੇ ਆ ਕੇ ਗੁਰੂ ਅਰਜਨ ਦੇਵ ਜੀ ਦੇ ਹੁਕਮ ਮੁਤਾਬਿਕ ਸੋਭਾ ਮੰਗ ਰਿਹਾ ਹੈ। ਪਰ ਗੱਲ ਇੱਜ਼ਤ ਤੋਂ ਹੋ ਰਹੀ ਹੈ, ਇੱਜ਼ਤ ਮੰਗ ਰਿਹਾ ਹੈ ਝੂਠੀ! ਸੋ ਪਾਤਸ਼ਾਹ ਆਖਣ ਲੱਗੇ ਕਿ ਜਿਹੜਾ ਇੱਜ਼ਤ ਮੰਗ ਰਿਹਾ ਹੈ ਉਹ ਹਉਮੈ ਨੂੰ ਛੱਡ ਕੇ ਗੁਰੂ ਕੋਲ ਅਰਦਾਸ ਕਰੇ । ਉਹਨੂੰ ਇੱਜ਼ਤ ਮਿਲ ਸਕਦੀ ਹੈ, ਪਰ ਖਿਆਲ ਰੱਖੋ ਫਿਰ ਵੀ ਅੰਧੇਰੇ ਵਿਚ ਹੀ ਹੋਏਗਾ, ਕਿਉਂਕਿ ਜਿਹੜੀ ਪ੍ਰਕਾਸ਼ ਦੀ ਗੱਲ ਹੈ, ਉਹ ਅਖੀਰਲੀ ਪੰਕਤੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਖੀ ਹੈ :

*ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥*
*ਨਾਨਕ ਤਾ ਕੈ ਬਲਿ ਬਲਿ ਜਾਸਾ ॥* (ਪੰਨਾ ੨੬੬)

ਪਾਤਸ਼ਾਹ ਕਹਿੰਦੇ ਨੇ ਜਿਸ ਨੂੰ ਗੁਰੂ ਦੇ, ਪ੍ਰਮਾਤਮਾ ਦੇ ਦਰਸ਼ਨਾਂ ਦੀ ਤਾਂਘ ਜਾਗ ਪਏ, ਪਿਆਸ ਜਾਗ ਪਏ ਤਾਂ ਫਿਰ :

*ਮਨਿ ਬੈਰਾਗੁ ਭਇਆ*
*ਦਰਸਨੁ ਦੇਖਣੈ ਕਾ ਚਾਉ ॥* (ਪੰਨਾ ੫੦)

ਜਿਸ ਦੇ ਮਨ ਦੇ ਅੰਦਰ ਇਹ ਅਰਦਾਸ ਹੋ ਗਈ ਕਿ :

*ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥*
(ਪੰਨਾ ੪੦੪)

ਜਿਹਦੇ ਅੰਦਰੋਂ ਇਹ ਦੁਆ ਨਿਕਲੀ ਕਿ :

*ਦਰਸਨੁ ਦੇਖਿ ਜੀਵਾ ਗੁਰ ਤੇਰਾ ॥*
*ਪੂਰਨ ਕਰਮੁ ਹੋਇ ਪ੍ਰਭ ਮੇਰਾ ॥* (ਪੰਨਾ ੭੪੨)

ਗੁਰੂ ਦਾ ਦਰਸ਼ਨ, ਪ੍ਰਮਾਤਮਾ ਦਾ ਦਰਸ਼ਨ, ਇਹ ਨੂਰ ਦਾ ਦਰਸ਼ਨ ਹੈ, ਪ੍ਰਕਾਸ਼ ਦਾ ਦਰਸ਼ਨ ਹੈ, ਸ਼ਬਦ ਪ੍ਰਕਾਸ਼ ਹੈ, ਸ਼ਬਦ ਚਾਨਣਾ ਹੈ। ਤੋ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਗੱਲ ਆਖੀ ਕਿ ਮੈਂ ਉਹਨਾਂ ਤੋਂ ਕੁਰਬਾਨ, ਉਹਨਾਂ ਤੋਂ ਸਦਕੇ, ਉਹਨਾਂ ਤੋਂ ਬਲਿਹਾਰ। ਕਿਨ੍ਹਾਂ ਤੋਂ ? ਐ ਗੁਰੂ! ਐ ਪ੍ਰਮਾਤਮਾ ! ਐ ਸਤਿਗੁਰੂ! ਜੋ ਤੇਰੇ ਦਰਸ਼ਨਾਂ ਵਾਸਤੇ ਹੈ ! ਗੁਰੂ ਅਰਜਨ ਦੇਵ ਜੀ ਨੇ ਇਹ ਗੱਲ ਨਹੀਂ ਆਖੀ ਕਿ ਜਿਹੜੇ ਆਪਣੀ ਇੱਜ਼ਤ ਵਧਾਉਣ ਲਈ ਆਏ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਇਹ ਗੱਲ ਨਹੀਂ ਆਖੀ, ਬਲਕਿ ਇਹ ਗੱਲ ਕਹੀ ਕਿ ਜਿਹੜੇ ਜਨਮ-ਮਰਨ ਮੇਟਣ ਵਾਸਤੇ ਆਏ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਇਹ ਵਿਚਾਰ ਨਹੀਂ ਦਿੱਤਾ ਕਿ ਜਿਹੜੇ ਦੁੱਖ-ਸੁਖ ਮੇਟਣ ਲਈ ਆਏ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਇਹ ਵੀ ਨਹੀਂ ਆਖਿਆ ਕਿ ਜਿਹੜੇ ਬੰਦੇ ਚਾਰ-ਪਦਾਰਥ ਮੰਗਣ ਵਾਸਤੇ ਆਏ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਬਲਕਿ ਇਹਨਾਂ ਵਿਚਾਰਾਂ ਤੋਂ ਗੁਰੂ ਕੋਈ ਕੁਰਬਾਨ ਨਹੀਂ ਹੁੰਦਾ, ਕਿਉਂਕਿ ਗੁਰੂ ਨੂੰ ਪਤਾ ਸੀ ਇਹ ਅੰਧੇਰਾ ਹੈ ਜਗਤ ਔਰ ਅੰਧੇਰਿਆਂ ਰਸਤਿਆਂ ਵਿਚ ਬੰਦਾ ਅੰਧੇਰਾ ਮੰਗੇ, ਐਸਾ ਮੁਮਕਿਨ ਨਹੀਂ !

ਸੋ ਸਾਧ-ਸੰਗਤ ਮੈਂ ਅੰਤ ਵਿਚ ਇਹੀ ਕਹਿਣਾ ਚਾਹਾਂਗਾ ਕਿ ਗੁਰੂ ਪਦਾਰਥਾਂ ਤੋਂ ਖੁਸ਼ ਨਹੀਂ ਹੁੰਦਾ, ਬਲਕਿ ਗੁਰੂ ਤਾਂ ਨਾਮ ਤੋਂ ਖੁਸ਼ ਹੁੰਦਾ ਹੈ। ਜਿਹੜਾ ਬੰਦਾ ਗੁਰੂ ਦਾ ਨਾਮ ਜਪਦਾ ਹੈ, ਗੁਰੂ ਉਸ ਦੇ ਸਭ ਦੁੱਖ ਦੂਰ ਕਰ ਦਿੰਦਾ ਹੈ। ਸਾਨੂੰ ਇਹਨਾਂ ਸਵਾਲਾਂ ਦੇ ਜਵਾਬਾਂ ਤੋਂ ਸਿਖਿਆ ਲੈਣੀ ਚਾਹੀਦੀ

ਹੈ ਕਿ ਗੁਰੂ ਕੀ ਚਾਹੁੰਦਾ ਹੈ ? ਅਸੀਂ ਉਹੀ ਕਰਨਾ ਹੈ ਜੋ ਗੁਰੂ ਦਾ ਹੁਕਮ ਹੈ। ਆਪਣਾ ਹੁਕਮ ਮਨਾਉਣ ਦੀ ਕੋਸ਼ਿਸ਼ ਨਹੀਂ ਕਰਨੀ, ਬਲਕਿ ਜੋ ਗੁਰੂ ਦਾ ਹੁਕਮ ਹੈ, ਉਸ ਨੂੰ ਮੰਨ ਕੇ ਅਸੀਂ ਚਲਣਾ ਹੈ, ਤਾਂ ਹੀ ਅਸੀਂ ਗੁਰੂ ਦੇ ਨੇੜੇ ਹੋ ਸਕਾਂਗੇ। ਅਸੀਂ ਸਚਿਆਰ ਸਿੱਖ ਬਣਨਾ ਹੈ ਜੋ ਹਮੇਸ਼ਾ ਗੁਰੂ ਦੇ ਚਰਨਾਂ ਕੋਲ ਰਹੇ, ਗੁਰੂ ਦੀ ਦ੍ਰਿਸ਼ਟੀ ਵਿਚ ਰਹੇ, ਕਿਉਂਕਿ ਕਠੋਰ ਚਿੱਤ ਤਾਂ ਕਦੇ ਵੀ ਗੁਰੂ ਦੇ ਨੇੜੇ ਨਹੀਂ ਬੈਠ ਸਕਦਾ। ਸਾਨੂੰ ਉਸ ਜਨਕ ਵਰਗੇ ਰਾਜੇ ਵਾਂਗੂੰ ਬਣਨਾ ਹੈ ਜਿਸ ਨੇ ਅੱਠ ਅੰਗਾਂ ਦੇ ਟੇਢੇ-ਮੇਢੇ ਸਰੀਰ ਦੇ ਚਰਨ ਫੜ ਲਏ ਸੀ। ਕਿਉਂ ? ਕਿਉਂਕਿ ਭਾਵੇਂ ਉਸ ਦਾ ਸਰੀਰ ਟੇਢਾ ਸੀ ਪਰ ਉਸ ਅੰਦਰ ਗਿਆਨ ਦੀ ਜੋਤ ਸੀ, ਉਸ ਦਾ ਮਨ ਸਾਫ ਸੀ। ਜਿਨ੍ਹਾਂ ਬੰਦਿਆਂ ਦਾ ਮਨ ਸਾਫ ਹੁੰਦਾ ਹੈ ਗੁਰੂ ਹਮੇਸ਼ਾਂ ਉਹਨਾਂ ਦੇ ਨਾਲ ਹੁੰਦਾ ਹੈ। ਅਸੀਂ ਕਠੋਰ ਚਿੱਤ ਨਹੀਂ ਬਣਨਾ, ਬਲਕਿ ਸਚਿਆਰ ਸਿੱਖ ਬਣਨਾ ਹੈ, ਜੋ ਹਮੇਸ਼ਾਂ ਗੁਰੂ ਦੇ ਨੇੜੇ ਰਹੇ।

✡ ✡ ✡